# PUNJAB VIDHAN SABHA

*Thursday, the 4th March, 2021*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 10.00 A.M. Mr. Speaker (Rana Kanwar Pal Singh) in the Chair.*

---------------------

## STARRED QUESTIONS AND ANSWERS

### ਅਨੁਸੂਚਿਤ ਜਾਤੀਆਂ ਸਬ ਪਲਾਨ ਐਕਟ ਲਾਗੂ ਕਰਨਾ

*3173. **ਡਾਕਟਰ ਰਾਜ ਕੁਮਾਰ ਚੱਬੇਵਾਲ** : ਕੀ ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਕੋਲ ਫੰਡਾਂ ਦੀ ਵੰਡ ਤੋਂ ਬਚਣ ਲਈ ਅਤੇ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਨਿਰਧਾਰਤ ਕੀਤੇ ਗਏ ਫੰਡਾਂ ਨੂੰ ਇਸੇ ਮੰਤਵ ਲਈ ਖਰਚ ਕੀਤੇ ਜਾਣ ਨੂੰ ਸੁਨਿਸ਼ਚਿਤ ਕਰਨ ਲਈ ਅਨੁਸੂਚਿਤ ਜਾਤੀ ਸਬ ਪਲਾਨ ਐਕਟ ਲਾਗੂ ਕਰਨ ਦੀ ਕੋਈ ਯੋਜਨਾ ਹੈ, ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ?

**ਸਰਦਾਰ ਸਾਧੂ ਸਿੰਘ** : ਸਰ, ਅਨੁਸੂਚਿਤ ਜਾਤੀਆਂ ਸਬ ਪਲਾਨ (ਐਸ.ਸੀ.ਐਸ.ਪੀ.) ਅਧੀਨ ਰਾਜ ਦੇ ਡਿਵੈਲਪਮੈਂਟ ਬਜਟ ਵਿੱਚੋਂ ਅਨੁਸੂਚਿਤ ਜਾਤੀਆਂ ਦੀ ਭਲਾਈ ਲਈ ਨਿਰਧਾਰਤ ਫੰਡਾਂ ਨੂੰ ਉਸੇ ਮੰਤਵ ਲਈ ਖਰਚ ਕਰਨ ਨੂੰ ਯਕੀਨੀ ਬਣਾਉਣ ਅਤੇ ਫੰਡਜ਼ ਦੀ ਜਨਰਲ ਸੈਕਟਰ ਵਿੱਚ ਪੱਥ ਬਦਲੀ ਨੂੰ ਰੋਕਣ ਲਈ ਨਿਰਧਾਰਤ ਕੀਤੇ ਫੰਡ ਬਜਟ ਵਿੱਚ ਸਬੰਧਤ ਮੇਜਰ/ਸਬ ਮੇਜਰ ਹੈੱਡ ਅਧੀਨ ਮਾਈਨਰ ਹੈੱਡ 789–ਐਸ.ਸੀ.ਪੀ.ਫਾਰ ਐਸ.ਸੀਜ਼ ਤਹਿਤ ਬੁੱਕ ਕੀਤੇ ਜਾ ਰਹੇ ਹਨ। ਇਸ ਦੇ ਸਨਮੁਖ ਫਿਲਹਾਰ ਅਨੁਸੂਚਿਤ ਜਾਤੀਆਂ ਸਬ ਪਲਾਨ ਲਈ ਐਕਟ ਬਣਾਉਣ ਦੀ ਕੋਈ ਯੋਜਨਾ ਨਹੀਂ ਹੈ।

**ਡਾਕਟਰ ਰਾਜ ਕੁਮਾਰ ਚੱਬੇਵਾਲ**: ਸਰ, ਪੰਜਾਬ ਸਭ ਤੋਂ ਜ਼ਿਆਦਾ ਦਲਿਤ ਆਬਾਦੀ ਵਾਲਾ ਸੂਬਾ ਹੈ। ਕਈ ਵਾਰ ਜਦੋਂ ਐਸ.ਸੀ. ਸਬ ਪਲਾਨ ਤਹਿਤ ਫੰਡਜ਼ ਯੂਜ਼ ਨਹੀਂ ਹੁੰਦੇ........ ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਸਾਡੇ ਮਾਨਯੋਗ ਵਿੱਤ ਮੰਤਰੀ, ਪੰਜਾਬ ਵੱਲੋਂ, ਸਾਡੀ ਸਰਕਾਰ ਵੱਲੋਂ 33% ਫੰਡਜ਼ ਸ਼ਡਿਊਲਿਡ ਕਾਸਟਜ਼ ਦੀ ਬਿਹਤਰੀ ਲਈ ਰੱਖੇ ਜਾਂਦੇ ਹਨ। ਪਰੰਤੂ ਕਈ ਵਾਰ ਜਦੋਂ ਫੰਡਜ਼ ਖਰਚ ਨਹੀਂ ਹੁੰਦੇ ਤਾਂ ਇਨ੍ਹਾਂ ਨੂੰ ਕੈਰੀ ਫਾਰਵਰਡ ਕਰਨ ਲਈ ਕਾਨੂੰਨ ਹੈ, ਉਹ ਜ਼ਰੂਰੀ ਹੈ। ਜੇਕਰ ਅਸੀਂ ਸ਼ਡਿਊਲਿਡ ਕਾਸਟ ਸਬ ਪਲਾਨ ਐਕਟ ਨਹੀਂ ਬਣਾਉਂਦੇ ਤਾਂ ਕੀ ਆਪਾਂ ਸ਼ਡਿਊਲਿਡ ਕਾਸਟ ਸਪੈਸ਼ਲ ਡਿਵੈਲਪਮੈਂਟ ਫੰਡ ਨਾਂ ਦਾ ਕਾਨੂੰਨ ਬਣਾ ਸਕਦੇ ਹਾਂ?

**ਮਾਨਯੋਗ ਸਪੀਕਰ** : ਕੀ ਸਪੈਸ਼ਲ ਕਾਨੂੰਨ ਬਣਾ ਸਕਦੇ ਹਾਂ?

**ਮੰਤਰੀ** : ਸਰ, ਭਾਰਤ ਸਰਕਾਰ ਵੱਲੋਂ ਅਨੁਸੂਚਿਤ ਜਾਤੀਆਂ ਸਬ ਪਲਾਨ ਨੂੰ ਲਾਗੂ ਕਰਨ ਸਬੰਧੀ ਮਿਤੀ 18.06.2014 ਨੂੰ ਜਾਰੀ ਕੀਤੀਆਂ ਅਗਵਾਈ ਲੀਹਾਂ ਅਨੁਸਾਰ ਅਨੁਸੂਚਿਤ ਜਾਤੀਆਂ ਸਬ ਪਲਾਨ ਐਕਟ ਬਣਾਉਣ ਸਬੰਧੀ ਕੋਈ ਵੀ ਹਦਾਇਤਾਂ ਨਹੀਂ ਹਨ।

**ਡਾਕਟਰ ਰਾਜ ਕੁਮਾਰ ਚੱਬੇਵਾਲ** : ਧੰਨਵਾਦ, ਸਰ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਮੰਤਰੀ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਪੰਜਾਬ ਵਿੱਚ ਦਲਿਤਾਂ ਲਈ, ਸ਼ਡਿਊਲਿਡ ਕਾਸਟਜ਼ ਲਈ, ਜਿਹੜੀਆਂ ਧਰਮਸ਼ਾਲਾਵਾਂ, ਕਮਿਊਨਿਟੀ ਹਨ, ਉਹ ਬੜੇ ਲੰਮੇ ਅਰਸੇ ਤੋਂ ਟੁੱਟੇ ਪਏ ਹਨ। ਇਸ ਸਬ ਪਲਾਨ ਦੇ ਤਹਿਤ ਉਨ੍ਹਾਂ ਲਈ ਬਜਟ ਰਾਖਵਾਂ ਰੱਖਿਆ ਜਾਵੇਗਾ ਕਿ ਨਹੀਂ?

**ਮੰਤਰੀ :** ਸਰ, ਵੈਸੇ ਤਾਂ ਇਹ ਵੱਖਰਾ ਸਵਾਲ ਬਣਦਾ ਹੈ, ਪਰ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿੰਨੇ ਵੀ ਫੰਡਜ਼ ਰੱਖੇ ਜਾਣਗੇ, ਸਹੀ ਤੌਰ ਤੇ ਵਰਤੇ ਜਾਣਗੇ।

-------------

### *3083 ਪਿੰਡ ਖਡਿਆਲ (ਸੰਗਰੂਰ) ਦੀ ਪੰਚਾਇਤੀ ਜ਼ਮੀਨ ਤੇ ਹੋਏ ਨਜਾਇਜ਼ ਕਬਜ਼ਿਆਂ ਦੀ ਜਾਂਚ

*3083. **ਸਰਦਾਰ ਹਰਪਾਲ ਸਿੰਘ ਚੀਮਾ** : ਕੀ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: -

(ੳ) ਕੀ ਇਹ ਠੀਕ ਹੈ ਕਿ ਪਿੰਡ ਖਡਿਆਲ, ਜ਼ਿਲ੍ਹਾ ਸੰਗਰੂਰ ਦੀ ਪੰਚਾਇਤੀ ਜ਼ਮੀਨ ਤੇ ਲੋਕਾਂ ਵੱਲੋਂ ਨਾਜਾਇਜ਼ ਕਬਜ਼ੇ ਕੀਤੇ ਗਏ ਹਨ; ਜੇਕਰ ਅਜਿਹਾ ਹੈ ਤਾਂ ਕੀ ਇਸ ਮਾਮਲੇ ਦੀ ਜਾਂਚ ਕਰਵਾਈ ਗਈ ਹੈ, ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ?

(ਅ) ਕੀ ਇਹ ਵੀ ਠੀਕ ਹੈ ਕਿ ਸਾਲ 1984-85 ਦੀ ਜਮ੍ਹਾਂਬੰਦੀ ਤੋਂ ਲੈ ਕੇ ਸਾਲ 2014-15 ਦੀ ਜਮ੍ਹਾਂਬੰਦੀ ਤੱਕ ਪੰਚਾਇਤੀ ਜ਼ਮੀਨ ਦਾ ਰਕਬਾ ਮਾਲ ਵਿਭਾਗ ਦੇ ਰਿਕਾਰਡ ਵਿੱਚ 1537 ਕਨਾਲ 13 ਮਰਲੇ ਤੋਂ ਘੱਟ ਕੇ 1199 ਕਨਾਲ 4 ਮਰਲੇ ਰਹਿ ਗਿਆ ਹੈ; ਜੇਕਰ ਅਜਿਹਾ ਹੈ ਤਾਂ ਇਸ ਦੇ ਕੀ ਕਾਰਨ ਹਨ;

(ੲ) ਜੇਕਰ ਭਾਗ (ਅ) ਦਾ ਉੱਤਰ 'ਹਾਂ' ਵਿੱਚ ਹੈ ਤਾਂ ਸਰਕਾਰ ਇਸ ਘਪਲੇ ਸਬੰਧੀ ਕੀ ਕਦਮ ਚੁੱਕ ਰਹੀ ਹੈ?

**ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ** : ਸਪੀਕਰ ਸਾਹਿਬ,

(ੳ) ਜੀ ਹਾਂ, ਪਿੰਡ ਖੜਿਆਲ, ਜ਼ਿਲ੍ਹਾ ਸੰਗਰੂਰ ਦੀ 20 ਏਕੜ 4 ਕਨਾਲ 11 ਮਰਲਾ ਜ਼ਮੀਨ ਨਾਜਾਇਜ਼ ਕਬਜ਼ਿਆਂ ਅਧੀਨ ਹੈ।

(ਅ) ਜੀ ਹਾਂ, ਇਹ ਠੀਕ ਹੈ ਕਿ ਸਾਲ 1999-2000 ਦੀ ਜਮ੍ਹਾਂਬੰਦੀ ਵਿੱਚ ਗਰਾਬ ਪੰਚਾਇਤ ਦਾ ਰਕਬਾ 1527 ਕਨਾਲ 13 ਮਰਲੇ ਸੀ ਜੋ ਕਿ ਸਾਲ 2014-15 ਵਿੱਚ ਮਾਲ ਵਿਭਾਗ ਦੇ ਰਿਕਾਰਡ ਵਿੱਚ 1199 ਕਨਾਲ 4 ਮਰਲੇ ਰਹਿ ਗਿਆ ਹੈ। ਇਸ ਮਾਮਲੇ ਦੀ ਪੜਤਾਲ ਡਿਪਟੀ ਕਮਿਸ਼ਨਰ, ਸੰਗਰੂਰ ਵੱਲੋਂ ਕੀਤੀ ਜਾ ਰਹੀ ਹੈ।

(ੲ) ਡਿਪਟੀ ਕਮਿਸ਼ਨਰ, ਸੰਗਰੂਰ ਦੀ ਪੜਤਾਲ ਰਿਪੋਰਟ ਪ੍ਰਾਪਤ ਹੋਣ ਉਪਰੰਤ ਲੋੜੀਂਦੀ ਕਾਰਵਾਈ ਕੀਤੀ ਜਾਵੇਗੀ ਜੀ।

ਸਪੀਕਰ ਸਾਹਿਬ, ਇਸ ਪਿੰਡ ਦੀ ਕੁਝ ਜ਼ਮੀਨ ਨਾਜਾਇਜ਼ ਕਬਜ਼ੇ ਹੇਠ ਹੈ। ਕੁਝ ਜ਼ਮੀਨ ਐਸ.ਸੀ. ਭਰਾਵਾਂ ਕੋਲ ਹੈ। ਇਸ ਸਾਰੇ ਦੀ ਮੁਕੱਦਮੇਬਾਜ਼ੀ ਚੱਲ ਰਹੀ ਹੈ। ਇਸ ਦਾ ਛੇਤੀ ਹੀ ਹੱਲ ਕੀਤਾ ਜਾਵੇਗਾ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਡਿਪਟੀ ਕਮਿਸ਼ਨਰ, ਏ.ਡੀ.ਸੀ. ਰਾਹੀਂ ਇੱਕ ਫਾਈਲ ਭੇਜੀ ਹੈ ਕਿ ਜਿਹੜੀ ਜ਼ਮੀਨ ਤੇ ਲਗਭਗ 70-80 ਸਾਲਾਂ ਤੋਂ ਉਸ ਪਿੰਡ ਦੇ ਗਰੀਬ ਲੋਕ, ਦਲਿਤ ਲੋਕ ਵਸ ਰਹੇ ਹਨ, ਉਨ੍ਹਾਂ ਨੂੰ ਅਲਾਟ ਕੀਤੀ ਜਾ ਸਕਦੀ ਹੈ ਜਾਂ ਨਹੀਂ? ਮੇਰਾ ਪਹਿਲਾ ਸਵਾਲ ਤਾਂ ਇਹ ਹੈ।

ਦੂਜਾ ਸਵਾਲ ਹੈ ਕਿ ਜਿਹੜੀ ਡੀ.ਐਲ.ਆਰ. ਜਲੰਧਰ ਹਨ, ਜਿਹੜੇ ਜਲੰਧਰ ਵਿੱਚ ਚੱਕਬੰਦੀ ਦੇ ਅਧਿਕਾਰੀ ਹਨ, ਉਹ ਲਗਾਤਾਰ ਇਸ ਪਿੰਡ ਦੀ ਜੋ ਡਿਸਪਿਊਟਿਡ ਲੈਂਡ ਹੈ, ਚਾਹੇ ਉਹ ਸ਼ਾਮਲਾਤ ਹੈ, ਉਸ ਸਬੰਧੀ ਐਪਲੀਕੇਸ਼ਨਾਂ ਲੈ-ਲੈ ਕੇ ਅਲਾਟਮੈਂਟ ਕੀਤੀ ਜਾ ਰਹੀ ਹੈ। ਇੱਥੋਂ ਤੱਕ ਕਿ ਕਿਸੇ ਹੋਰ ਪਿੰਡ ਨੂੰ ਵੀ ਅਲਾਟ ਕੀਤੀ ਜਾ ਰਹੀ ਹੈ। ਕਿਉਂਕਿ ਇਸ ਸਬੰਧੀ ਮੰਤਰੀ ਸਾਹਿਬ ਦਾ ਜਵਾਬ ਵੀ ਆਇਆ ਹੈ ਕਿ ਟੋਟਲ ਜ਼ਮੀਨ ਜਿਹੜੀ ਇਨ੍ਹਾਂ ਨੇ ਕਿਹਾ ਹੈ ਉਹ 1527 ਕਨਾਲ 13 ਮਰਲੇ ਹੈ। 1999 ਤੋਂ 2000 ਦੀ ਜਮ੍ਹਾਂਬੰਦੀ ਵਿੱਚ ਇਹ ਜ਼ਮੀਨ 1527 ਕਨਾਲ 13 ਮਰਲੇ ਸੀ, ਜਿਹੜੀ ਕਿ 2014-15 ਤੱਕ ਆਉਂਦੀ ਆਉਂਦੀ 1199 ਕਨਾਲ 4 ਮਰਲੇ ਰਹਿ ਗਈ ਹੈ। ਇਹ ਚਾਰ ਸਾਲਾਂ ਦੇ ਰਿਕਾਰਡ ਦੀ ਗੱਲ ਹੈ। ਪਰ ਜਿਹੜਾ ਮੈਨੂੰ ਪਿੰਡ ਵਾਲਿਆਂ ਨੇ ਦੱਸਿਆ ਹੈ ਕਿ 1980 ਤੋਂ ਲਗਾਤਾਰ ਘਪਲਾ ਚੱਲਾ ਆ ਰਿਹਾ ਹੈ। ਪਿੰਡ ਦੀ ਸ਼ਾਮਲਾਤ ਜ਼ਮੀਨ ਲਗਾਤਾਰ ਕਦੇ ਕਿਸੇ ਦੇ ਨਾਂ, ਕਦੇ ਕਿਸੇ ਦੇ ਨਾਂ.....

**ਮਾਨਯੋਗ ਸਪੀਕਰ**: ਸਵਾਲ ਕਰੋ ਜੀ।

**ਸਰਦਾਰ ਹਰਪਾਲ ਸਿੰਘ ਚੀਮਾ** : ਮੇਰਾ ਕਹਿਣ ਦਾ ਭਾਵ ਹੈ ਕਿ ਜਿਹੜਾ ਡੀ.ਐਲ.ਆਰ. ਜਲੰਧਰ ਹਨ, ਕੀ ਇਨ੍ਹਾਂ ਨੂੰ ਮੰਤਰੀ ਸਾਹਿਬ ਕੋਈ ਹਦਾਇਤਾਂ ਜਾਰੀ ਕਰ ਸਕਦੇ ਹਨ ਕਿ ਤੁਸੀਂ ਜਿਹੜੀਆਂ ਇੱਧਰੋਂ ਉਧਰੋਂ ਐਪਲੀਕੇਸ਼ਨਾਂ ਲੈ ਲੈ ਕੇ ਚੱਕਬੰਧੀ ਅਧਿਕਾਰੀ ਲਗਾਤਾਰ ਲੋਕਾਂ ਦੇ ਨਾਂ ਤੇ ਜ਼ਮੀਨ ਅਲਾਟ ਕਰਕੇ, ਦੂਜੀਆਂ ਅਥਾਰਟੀਆਂ ਚਾਹੇ ਉਹ ਡੀ.ਡੀ.ਪੀ.ਓ. ਦੀ ਅਥਾਰਟੀ ਹੈ, ਚਾਹੇ ਉਹ ਬੀ.ਡੀ.ਪੀ.ਓ. ਦੀ ਅਥਾਰਟੀ ਹੈ, ਉਨ੍ਹਾਂ ਦੇ ਕੰਮ ਵਿੱਚ ਬੇਲੋੜੀ ਦਖਲਅੰਦਾਜ਼ੀ ਕਰਦੇ ਹਨ, ਕੀ ਇਹ ਬੰਦ ਹੋ ਸਕਦੀ ਹੈ? ਜਿਹੜੇ ਮੇਰੇ ਕੋਲ ਅੱਠ ਕੇਸ ਹਨ, ਜਿਹੜੇ ਡੀ.ਐਲ.ਆਰ. ਕੋਲ ਪੈਂਡਿੰਗ ਪਏ ਹਨ, ਇਨ੍ਹਾਂ ਦਾ ਫੈਸਲਾ ਕਦੋਂ ਹੋ ਜਾਵੇਗਾ? ਡੀ.ਡੀ.ਪੀ.ਓ. ਕੋਲ ਕੇਸ ਪੈਂਡਿੰਗ ਪਏ ਹਨ, ਕਦੋਂ ਫੈਸਲਾ ਹੋ ਜਾਵੇਗਾ? ਡੀ.ਡੀ.ਪੀ.ਓ. ਸਾਹਿਬ ਕੋਲ, ਡਾਇਰੈਕਟਰ ਪੰਚਾਇਤ ਕੋਲ ਕੇਸ ਪਏ ਹਨ ਉਨ੍ਹਾਂ ਦਾ ਫੈਸਲਾ ਕਦੋਂ ਹੋ ਜਾਵੇਗਾ? ਸਰ, ਇੰਨੀਆਂ ਲੰਮੀਆਂ-ਲੰਮੀਆਂ ਤਰੀਕਾਂ, ਚਾਰ-ਚਾਰ ਸਾਲ ਦੀਆਂ ਤਰੀਕਾਂ ਦੇ ਕੇ ਇੰਨੀ ਵੱਡੀ ਸਾਡੀ ਸਰਕਾਰ ਦੀ ਪ੍ਰੋਪਰਟੀ ਨੂੰ, ਪਿੰਡ ਦੀ ਜ਼ਮੀਨ ਨੂੰ ਤਹਿਸ-ਨਹਿਸ ਕੀਤਾ ਜਾਂਦਾ ਹੈ। ਮੈਂ ਮੰਤਰੀ ਸਾਹਿਬ ਤੋਂ ਐਸ਼ਿਉਰੈਂਸ ਚਾਹੁੰਦਾ ਹਾਂ ਕਿ ਤੁਸੀਂ ਇੱਥੇ ਐਸ਼ਿਉਰ ਕਰੋ ਕਿ ਕਿੰਨੇ ਟਾਈਮ ਵਿੱਚ ਇਹ ਸਾਰੇ ਫੈਸਲੇ ਹੋ ਜਾਣਗੇ ਅਤੇ ਕਬਜ਼ੇ ਲਏ ਜਾਣਗੇ ਕਿਉਂਕਿ ਇਹ ਬਹੁਤ ਵੱਡਾ ਘਪਲਾ ਹੈ। ਜੇ ਦੇਖਿਆ ਜਾਵੇ ਤਾਂ ਇਹ ਲਗਭਗ 400 ਕਨਾਲ ਦਾ ਰਿਕਾਰਡ ਮਿਸਿੰਗ ਹੈ, ਉਹ ਰਿਕਾਰਡ ਖੁਰਦ-ਬੁਰਦ ਹੈ।

**ਮਾਨਯੋਗ ਸਪੀਕਰ:** ਚੀਮਾ ਸਾਹਿਬ, ਤੁਸੀਂ ਆਪ ਵਕੀਲ ਹੋ ਤੇ ਜਿਹੜਾ ਪ੍ਰੋਸੈਸ ਅਦਾਲਤ ਵਿੱਚ ਚਲਦਾ ਹੈ ਉਸ ਬਾਰੇ ਤੁਸੀਂ ਕਿਵੇਂ ਕਹਿ ਸਕਦੇ ਹੋ ਕਿ ਇੰਨੀ ਦੇਰ ਵਿੱਚ ਇਸ ਨੂੰ ਸੈੱਟ ਕਰ ਦਿਓ ਤੇ ਇੰਨੀ ਦੇਰ ਵਿੱਚ ਇਸ ਦਾ ਡਸੀਜ਼ਨ ਦੇ ਦਿਓ। How he can interfere?

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਜਿਹੜੇ ਡੀ.ਡੀ.ਪੀ.ਓ. ਅਧਿਕਾਰੀ ਹਨ ਜਾਂ ਜਿਹੜੇ ਡਿਪਟੀ ਡਾਇਰੈਕਟਰ ਹਨ ਜਾਂ ਜਿਹੜੇ ਪੰਚਾਇਤ ਦੇ ਮੈਂਬਰ ਹਨ, ਸਭ ਨੂੰ ਪਤਾ ਹੈ, ਤੁਹਾਨੂੰ ਵੀ ਪਤਾ ਹੈ, ਸਾਨੂੰ ਵੀ ਪਤਾ ਹੈ ਕਿ ਇਹ ਰੈਵੇਨਿਊ ਦੀਆਂ ਅਦਾਲਤਾਂ ਸਿਰਫ ਉਨ੍ਹਾਂ ਤੇ ਚਲਦੀਆਂ ਹਨ, ਜਿਵੇਂ ਮਨਿਸਟਰ ਕਹਿੰਦੇ ਹਨ, ਜਿਵੇਂ ਐਮ.ਐਲ.ਏ. ਸਾਹਿਬਾਨ ਕਹਿੰਦੇ ਹਨ, ਉਸ ਤਰ੍ਹਾਂ ਚਲਦੀਆਂ ਹਨ। ਤੁਸੀਂ ਆਪ ਵਕੀਲ ਹੋ, DLR ਦੇ ਕੇਸਾਂ ਵਿੱਚ, ਚੱਕਬੰਦੀ ਦੇ ਕੇਸਾਂ ਨੂੰ 60 ਸਾਲਾਂ ਬਾਅਦ ਲੋਕ ਚੈਲੇਂਜ ਕਰਦੇ ਹਨ ਤਾਂ ਉਹ ਕੇਸਾਂ ਨੂੰ ਐਕਸੈਪਟ ਕਰ ਲੈਂਦਾ ਹੈ ਤੇ ਲੋਕਾਂ ਵਿੱਚ ਡਿਸਪਿਊਟ ਕਰਵਾ ਦਿੰਦਾ ਹੈ। ਚਾਰ ਘਰਾਂ ਵਿੱਚ ਡਿਸਪਿਊਟ ਪੈ ਜਾਂਦੀ ਹੈ ਤੇ ਲੜਾਈ ਹੁੰਦੀ ਰਹਿੰਦੀ ਹੈ।

**ਮਾਨਯੋਗ ਸਪੀਕਰ:** ਤੁਸੀਂ ਮੇਰੀ ਗੱਲ ਸੁਣੋ। ਦਫਾ 42 ਵਿੱਚ ਉਸ ਨੂੰ ਅਧਿਕਾਰ ਹੈ ਕਿ ਜੇ ਕੋਈ ਪਿੱਛੇ ਅਨੋਮਲੀ ਰਹਿ ਗਈ ਹੈ ਤਾਂ ਉਹ ਉਸ ਨੂੰ ਠੀਕ ਕਰ ਸਕਦਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਫਿਰ ਜਿਹੜੀ 400 ਏਕੜ ਜ਼ਮੀਨ ਦਾ ਰਿਕਾਰਡ ਖੁਰਦ-ਬੁਰਦ ਹੋ ਗਿਆ ਹੈ, ਉਸ ਵਾਸਤੇ ਕਿਹੜਾ ਅਧਿਕਾਰੀ ਜ਼ਿੰਮੇਵਾਰ ਹੈ?

**ਮਾਨਯੋਗ ਸਪੀਕਰ:** ਇਹ ਇੰਪਾਰਟੈਂਟ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਇਸ ਲਈ ਕੌਣ ਅਧਿਕਾਰੀ ਜ਼ਿੰਮੇਵਾਰ ਹੈ, ਇਸ ਤੇ ਪਰਚਾ ਦਰਜ ਕਰਵਾਓ ਜੀ, 400 ਕਨਾਲ ਦੀ ਗੱਲ ਹੈ, ਇਸ ਤੇ ਪਰਚਾ ਦਰਜ ਕਰਵਾਉਣ ਦੀ ਮਨਿਸਟਰ ਸਾਹਿਬ ਐਸ਼ਿਉਰੈਂਸ ਦੇਣ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਜਿਹੜੀ ਜ਼ਮੀਨ ਖੁਰਦ-ਬੁਰਦ ਹੋ ਗਈ ਕੀ ਉਸ ਤੇ ਕਾਰਵਾਈ ਕਰਨ ਵਾਸਤੇ ਸਰਕਾਰ ਤਿਆਰ ਹੈ?

**ਮੰਤਰੀ:** ਸਭ ਕੁਝ ਤਿਆਰ ਹੈ ਜੀ, ਇਸ ਪਿੰਡ ਦੀ ਚੱਕਬੰਦੀ ਬੜੀ ਲੇਟ ਹੋਈ ਹੈ, ਸਾਲ 1999 ਵਿੱਚ ਚੱਕਬੰਦ ਕੀਤੀ ਗਈ ਹੈ। ਉਸ ਦੇ ਵਿੱਚ ਜਿਹੜਾ ਰਿਕਾਰਡ ਘਟਿਆ ਹੋਇਆ ਹੈ ਉਸ ਸਬੰਧੀ ਡੀ.ਸੀ. ਸੰਗਰੂਰ ਇਨਕੁਆਰੀ ਕਰ ਰਹੇ ਹਨ ਜੀ। ਇਨ੍ਹਾਂ ਨੇ ਪਹਿਲਾਂ ਸਵਾਲ ਕੀਤਾ ਸੀ ਕਿ ਜਿਹੜਾ ਗਰੀਬਾਂ ਦਾ ਕਬਜ਼ਾ ਹੈ, ਕੀ ਉਨ੍ਹਾਂ ਨੂੰ ਮਾਲਕ ਬਣਾਇਆ ਜਾਵੇਗਾ? ਅਸੀਂ ਉਨ੍ਹਾਂ ਨੂੰ ਮਾਲਕ ਬਣਾਉਣ ਵਾਲੇ ਪਾਸੇ ਤੁਰੇ ਹੋਏ ਹਾਂ, ਉਨ੍ਹਾਂ ਨੂੰ ਮਾਲਕ ਬਣਾ ਦਿੱਤਾ ਜਾਵੇਗਾ। ਉਨ੍ਹਾਂ ਨੂੰ ਉੱਥੋਂ ਉਠਾਇਆ ਨਹੀਂ ਜਾਵੇਗਾ ਤੇ ਬਾਕੀ ਸਾਰੀ ਇਨਕੁਆਰੀ ਵੱਖਰੇ-ਵੱਖਰੇ ਲੈਵਲ ਤੇ ਚੱਲ ਰਹੀ ਹੈ ਤੇ ਜੁਡੀਸ਼ੀਅਲ ਸਿਸਟਮ ਆਪਣੇ ਪੱਧਰ ਤੇ ਕੰਮ ਕਰ ਰਿਹਾ ਹੈ ਤੇ ਇਸ ਨੂੰ ਛੇਤੀ ਕਰਵਾ ਦਿੱਤਾ ਜਾਵੇਗਾ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੰਤਰੀ ਸਾਹਿਬਾਨ ਦਾ ਬਹੁਤ ਧੰਨਵਾਦ ਕਿ ਇਨ੍ਹਾਂ ਨੇ ਗਰੀਬ ਲੋਕਾਂ ਦੀ ਬਾਂਹ ਫੜੀ ਹੈ ਤੇ ਜਿਹੜੇ 160 ਪਰਿਵਾਰ ਹਨ, ਉਨ੍ਹਾਂ ਨੂੰ ਮਾਲਕੀ ਦੇਣਗੇ। ਇਨ੍ਹਾਂ ਦਾ ਬਹੁਤ-ਬਹੁਤ ਧੰਨਵਾਦ। ਦੂਜਾ, ਮੈਂ ਬੇਨਤੀ ਕਰ ਰਿਹਾ ਸੀ ਕਿ ਜਿਹੜਾ ਰਿਕਾਰਡ ਮਿਸਿੰਗ ਹੈ, ਉਸ ਸਬੰਧੀ ਐਫ.ਆਈ.ਆਰ. ਜ਼ਰੂਰ ਕਰਵਾ ਦੇਣ, ਇਨਕੁਆਰੀ ਜ਼ਰੂਰ ਕਰਵਾ ਦੇਣ।

**ਮਾਨਯੋਗ ਸਪੀਕਰ:** ਉਨ੍ਹਾਂ ਨੇ ਕਹਿ ਦਿੱਤਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਐਫ.ਆਈ.ਆਰ. ਵਾਸਤੇ, ਇਨਵੈਸਟੀਗੇਸ਼ਨ ਵਾਸਤੇ ਨਹੀਂ ਕਿਹਾ ਹੈ ਔਰ ਇਨਕੁਆਰੀ ਲਈ ਵੀ ਟਾਈਮ ਬਾਉਂਡ ਕਰ ਦੇਣ।

**ਮੰਤਰੀ:** ਸਪੀਕਰ ਸਾਹਿਬ, ਡੀ.ਸੀ. ਸੰਗਰੂਰ ਇਸ ਦੀ ਇਨਕੁਆਰੀ ਕਰ ਰਹੇ ਹਨ ਤੇ ਉਨ੍ਹਾਂ ਨੂੰ ਕਹਿ ਦਿਆਂਗੇ ਕਿ ਇਨਕੁਆਰੀ ਟਾਈਮ ਬਾਊਂਡ ਕਰ ਦੇਣ ਤੇ ਜੇ ਕੋਈ ਕਸੂਰਵਾਰ ਮਿਲੇਗਾ ਤਾਂ ਉਸ ਦੇ ਖਿਲਾਫ ਐਫ.ਆਈ.ਆਰ. ਵੀ ਜ਼ਰੂਰ ਦਰਜ ਹੋਵੇਗੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਟਾਈਮ ਬਾਊਂਡ ਕਰ ਦਿਓ। ਇੱਕ ਮਹੀਨੇ ਜਾਂ ਦੋ ਮਹੀਨੇ ਵਿੱਚ ਕਰ ਦੇਣਗੇ ਜੀ? ਤੁਸੀਂ ਡੀ.ਸੀ. ਸਾਹਿਬ ਨੂੰ ਟਾਈਮ ਬਾਊਂਡ ਕਰਨਾ ਹੈ ਜੀ।

**ਮੰਤਰੀ:** ਮੈਂ ਕਿਹਾ ਹੈ ਕਿ ਡੀ.ਸੀ. ਸਾਹਿਬ ਨੂੰ ਟਾਈਮ ਬਾਊਂਡ ਕਰ ਦਿੰਦੇ ਹਾਂ ਕਿ ਇਸ ਦਾ ਫੈਸਲਾ ਛੇਤੀ ਹੋ ਜਾਵੇ। ਇਸ ਦਾ ਫੈਸਲਾ ਛੇਤੀ ਕਰ ਦਿਓ ਤੇ ਜਿਹੜਾ ਕੋਈ ਕਸੂਰਵਾਰ ਹੋਵੇਗਾ ਉਸ ਦੇ ਖਿਲਾਫ ਕਾਰਵਾਈ ਵੀ ਹੋਵੇਗੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਰ, ਦੋ ਮਹੀਨੇ, ਤਿੰਨ ਮਹੀਨੇ ਜਿੰਨਾ ਮਰਜ਼ੀ ਟਾਈਮ ਲੈ ਲਓ।

**ਮੰਤਰੀ:** ਇਸ ਬਾਰੇ ਤਾਂ ਡੀ.ਸੀ. ਸਾਹਿਬ ਨਾਲ ਗੱਲ ਕਰਕੇ ਦੱਸਾਂਗਾ ਕਿ ਕੇਸ ਕਿਸ ਲੈਵਲ ਤੇ ਹੈ ਪਰ ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਬਹੁਤ ਛੇਤੀ ਫੈਸਲਾ ਕਰਵਾ ਦਿਆਂਗੇ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਧੰਨਵਾਦ ਸਪੀਕਰ ਸਾਹਿਬ। ਮੰਤਰੀ ਸਾਹਿਬ, ਮੇਰੇ ਹਲਕੇ ਵਿੱਚ ਪਿੰਡ ਪਡੀ ਸੁਰਾ ਸਿੰਘ ਹੈ ਔਰ ਉਸ ਪਿੰਡ ਵਿੱਚ ਲਗਭਗ 100-150 ਘਰ ਹੈ, ਉਸ ਵਿੱਚ ਕਿਸੇ ਦੇ ਥੱਲੇ ਅੱਧਾ ਮਰਲਾ, ਕਿਸੇ ਦੇ ਪੌਣਾ ਮਰਲਾ, ਥੋੜੀ-ਥੋੜੀ ਸ਼ਾਮਲਾਟ ਦੀ ਜ਼ਮੀਨ ਹੈ, ਜਿਹੜੀ ਪੁਰਾਣੇ ਸਮੇਂ ਤੋਂ ਹੈ ਤੇ ਉੱਥੇ ਪੁਰਾਣੇ ਘਰ ਕਾਫੀ ਲੰਮੇ ਅਰਸੇ ਤੋਂ ਬਣੇ ਹੋਏ ਹਨ। ਜਦੋਂ ਸਰਪੰਚੀ ਦੀਆਂ ਵੋਟਾਂ ਆਉਂਦੀਆਂ ਹਨ ਤਾਂ ਇੱਕ ਧਿਰ ਉਨ੍ਹਾਂ ਪਰਿਵਾਰਾਂ ਨੂੰ ਧਮਕਾਉਂਦੀ ਰਹਿੰਦੀ ਹੈ। ਕੀ ਜਿਹੜੇ ਲਾਲ ਲਕੀਰ ਦੇ ਅੰਦਰ ਬੈਠੇ ਹਨ ਔਰ ਜਿਹੜੇ ਪੁਰਾਣੇ ਬੈਠੇ ਹਨ ਉਨ੍ਹਾਂ ਨੂੰ ਵੀ ਮਾਲਕਾਨਾ ਹੱਕ ਦੇ ਦੇਣਗੇ?

**ਮਾਨਯੋਗ ਸਪੀਕਰ:** ਇੱਕ ਮਿੰਟ ਬੈਠੋ ਜੀ। ਵੈਸੇ ਤਾਂ ਬਾਜਵਾ ਸਾਹਿਬ, ਇਹ ਸਵਾਲ ਵੱਖਰਾ ਬਣਦਾ ਹੈ, ਇਸ ਦਾ ਕੋਈ ਤਾਅਲੁੱਕ ਨਹੀਂ ਹੈ ਪਰ ਜੇ ਤੁਸੀਂ ਕੁਝ ਕਹਿਣਾ ਚਾਹੁੰਦੇ ਹੋ ਤਾਂ ਕਹਿ ਸਕਦੇ ਹੋ।

**ਮੰਤਰੀ:** ਸਰ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਲਾਲ ਲਕੀਰ ਦੇ ਅੰਦਰ ਹੈ, ਉਸ ਦੀ ਮਾਲਕੀ ਨੂੰ ਅਸੀਂ ਕੁਝ ਵੀ ਨਹੀਂ ਕਰ ਸਕਦੇ। ਲਾਲ ਲਕੀਰ ਦੇ ਅੰਦਰ ਕਿਸੇ ਦੀ ਵੀ ਮਾਲਕੀ ਨਹੀਂ ਹੁੰਦੀ ਹੈ।

**ਸਰਦਾਰ ਜੈ ਕ੍ਰਿਸ਼ਨ ਸਿੰਘ:** ਕੁਝ ਘਰ ਲਾਲ ਲਕੀਰ ਦੇ ਅੰਦਰ ਹਨ ਅਤੇ ਕੁਝ ਸ਼ਾਮਲਾਟ ਦੇ ਅੰਦਰ ਹਨ।

**ਮੰਤਰੀ:** ਜਿਹੜੇ ਉਸ ਤੋਂ ਬਾਹਰ ਹਨ, ਉਨ੍ਹਾਂ ਨੂੰ ਦੇਖਣਾ ਪੈਣਾ ਹੈ ਕਿ ਉਨ੍ਹਾਂ ਦਾ ਕਬਜ਼ਾ ਕਦੋਂ ਦਾ ਹੈ ਤੇ ਉਹ ਆਪਣਾ ਕਬਜ਼ਾ ਕਦੋਂ ਤੋਂ ਸਾਬਿਤ ਕਰਦੇ ਹਨ। ਫਿਰ ਜੋ ਐਸ.ਸੀ. ਉਮੀਦਵਾਰ ਹਨ, ਉਨ੍ਹਾਂ ਦਾ ਵੀ ਹੱਕ ਬਣਦਾ ਹੈ। ਉਨ੍ਹਾਂ ਨੂੰ ਦਿੱਤਾ ਜਾ ਸਕਦਾ ਹੈ।

**ਸਰਦਾਰ ਜਗਦੇਵ ਸਿੰਘ:** ਮੰਤਰੀ ਜੀ, ਮੈਂ ਤੁਹਾਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਲਾਲ ਲਕੀਰ ਪਿੰਡਾਂ ਵਿੱਚ ਤਾਂ ਖਤਮ ਕਰ ਦਿੱਤੀ ਹੈ ਪਰ ਕਈ ਸ਼ਹਿਰਾਂ ਵਿੱਚ ਜਿਵੇਂ ਬਠਿੰਡਾ ਸ਼ਹਿਰ ਦੇ ਵਿੱਚ ਲਾਲ ਲਕੀਰ ਦੇ ਅੰਦਰ ਲੋਕਾਂ ਦੇ ਕਈ ਮਕਾਨ ਬਣੇ ਹੋਏ ਹਨ। ਕੀ ਇਹ ਉੱਥੇ ਵੀ ਖਤਮ ਹੋ ਸਕਦੀ ਹੈ ਜਾਂ ਨਹੀਂ?

**ਮੰਤਰੀ:** ਇਹ ਤਾਂ ਵੱਖਰਾ ਮਹਿਕਮਾ ਹੈ, ਇਹ ਮੇਰਾ ਮਹਿਕਮਾ ਨਹੀਂ ਹੈ।

**ਮਾਨਯੋਗ ਸਪੀਕਰ:** ਇਹ ਵੱਖਰਾ ਮਹਿਕਮਾ ਹੈ ਜੀ। ਬਾਜਵਾ ਸਾਹਿਬ ਇਹ ਤੁਹਾਡਾ ਮਹਿਕਮਾ ਨਹੀਂ ਹੈ, ਤੁਸੀਂ ਬੈਠੋ।

**ਸਰਦਾਰ ਅਮਰਜੀਤ ਸਿੰਘ ਸੰਦੋਆ:** ਜਿਹੜੀ ਚੀਮਾ ਸਾਹਿਬ ਦਾ ਸਵਾਲ ਸੀ, ਮੰਤਰੀ ਸਾਹਿਬ ਨੇ ਜਵਾਬ ਦਿੱਤਾ ਹੈ। ਮੈਂ ਪੰਚਾਇਤੀ ਰਾਜ ਕਮੇਟੀ ਦਾ ਮੈਂਬਰ ਹਾਂ। ਸਾਡੇ ਚੇਅਰਮੈਨ ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ ਜੀ ਹਨ। ਉਨ੍ਹਾਂ ਨੇ ਡੀ.ਸੀ. ਸਾਹਿਬ ਨੂੰ ਦੋ ਵਾਰ ਲੈਟਰ ਕੱਢ ਦਿੱਤੇ, 15-15 ਦਿਨ ਦਾ ਟਾਈਮ ਕਰਕੇ ਕਿ ਸਾਨੂੰ ਇਸ ਦੀ ਇਨਕੁਆਰੀ ਕਰਕੇ ਦਿਉ ਪਰ ਡੀ.ਸੀ. ਸਾਹਿਬ ਸੁਣਦੇ ਨਹੀਂ ਹਨ, ਚੇਅਰਮੈਨ ਸਾਹਿਬ ਦੀ ਵੀ ਉਸ ਕੇਸ ਵਿਚ ਨਹੀਂ ਸੁਣਦੇ। ਉਹ ਸਾਰੇ ਪਿੰਡ ਦੀ ਪੰਚਾਇਤ ਸਬੰਧੀ ਗੱਲ ਮੈਂ ਦੋ-ਤਿੰਨ ਵਾਰ ਆਪਣੀ ਕਮੇਟੀ ਵਿੱਚ ਵੀ ਲੈ ਕੇ ਆਇਆ ਹਾਂ। ਮੈਂ ਬਾਜਵਾ ਸਾਹਿਬ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਡੀ.ਸੀ. ਸਾਹਿਬ ਨੂੰ ਹੁਕਮ ਤੁਸੀਂ ਸੁਣਾ ਦਿਉ, ਜੇ ਉਹ ਚੇਅਰਮੈਨ ਦਾ ਕਹਿਣਾ ਨਹੀਂ ਮੰਨਦਾ, ਕਮੇਟੀ ਦਾ ਕਹਿਣਾ ਨਹੀਂ ਮੰਨਿਆ, ਕਮੇਟੀ ਨੇ ਲਿਖ ਕੇ ਦਿੱਤਾ ਕਿ ਸਾਨੂੰ 15 ਦਿਨ ਦੇ ਵਿਚ ਰਿਪੋਰਟ ਦਿਉ। ਦੋ ਵਾਰ ਅਸੀਂ ਕੇਸ ਨੂੰ ਕਮੇਟੀ ਵਿਚ ਲੈ ਕੇ ਗਏ ਹਾਂ ਪਰ ਡੀ.ਸੀ. ਸਾਹਿਬ ਕੁਝ ਰਿਪੋਰਟ ਨਹੀਂ ਕਰਦੇ। ਉਹ ਆਪਣੇ ਕੁਝ ਪਟਵਾਰੀਆਂ, ਕਾਨੂੰਨਗੋ ਅਤੇ ਸਾਰੇ ਅਫਸਰਾਂ ਨੂੰ ਬਚਾ ਰਹੇ ਹਨ। ਮੈਨੂੰ ਬਾਜਵਾ ਸਾਹਿਬ ਜਵਾਬ ਦੇਣ ਕਿ ਡੀ.ਸੀ. ਸਾਹਿਬ ਚੇਅਰਮੈਨ ਦੀ ਕਿਉਂ ਨਹੀਂ ਮੰਨਦੇ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਤੁਹਾਡਾ ਜਵਾਬ ਨਹੀਂ ਬਣਦਾ। ਇਹ ਕਮੇਟੀ ਦੇ ਚੇਅਰਮੈਨ ਸਾਨੂੰ ਲਿਖ ਕੇ ਦੇਣ, ਕਮੇਟੀ ਦੇ ਚੇਅਰਮੈਨ ਸਪੀਕਰ ਨੂੰ ਲਿਖ ਕੇ ਦੇਣ ਜੇ ਡੀ.ਸੀ. ਕਹਿਣਾ ਨਹੀਂ ਮੰਨਦੀ। ਮੈਂ ਦੇਖਾਂਗਾ ਕਿ ਰਿਪੋਰਟ ਕਿਉਂ ਨਹੀਂ ਦਿੰਦੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ (ਬੈਠੇ-ਬੈਠੇ):** ਆਹ ਬਣੀ ਹੈ ਗੱਲ। (ਆਮ ਆਦਮੀ ਪਾਰਟੀ ਦੇ ਮੈਂਬਰਾਂ ਵੱਲੋਂ ਥੰਪਿੰਗ) ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਜੀ।

---------

*3157 **ਉੱਤਰ ਵੱਲੋਂ ਖੇਡ ਮੰਤਰੀ (ਰਾਣਾ ਗੁਰਮੀਤ ਸਿੰਘ ਸੋਢੀ):** ਸਰ, ਜੋ ਮੈਂਬਰ ਸਾਹਿਬ ਨੇ ਸਵਾਲ ਕੀਤਾ ਹੈ, ਉਸ ਹਿਸਾਬ ਨਾਲ ਮੈਂ ਪਤਾ ਲਗਾਇਆ ਹੈ ਕਿ ਘਨੌਰ ਹਲਕੇ ਵਿਚ ਕੋਈ ਸਟੇਡੀਅਮ ਦੀ ਉਸਾਰੀ ਕਰਨ ਦੀ ਹਾਲੇ ਕੋਈ ਤਜਵੀਜ਼ ਨਹੀਂ ਹੈ।

**ਠੇਕੇਦਾਰ ਮਦਨ ਲਾਲ ਜਲਾਲਪੁਰ:** ਸਰ, ਮੰਤਰੀ ਜੀ ਨੇ ਜਵਾਬ ਵਿਚ ਕਿਹਾ ਹੈ ਕਿ ਕੋਈ ਤਜਵੀਜ਼ ਨਹੀਂ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਘਨੌਰ ਇੱਕ ਬਾਰਡਰ ਦਾ ਇਲਾਕਾ ਹੈ, ਪੱਛੜਿਆ ਹੋਇਆ ਹਲਕਾ ਹੈ, ਪੇਂਡੂ ਹਲਕਾ ਹੈ। ਇੱਥੇ ਬੜੇ ਵੱਡੇ-ਵੱਡੇ ਇੰਟਰਨੈਸ਼ਨਲ ਖਿਡਾਰੀ ਪੈਦਾ ਹੋਏ ਹਨ, ਜਿਵੇਂ ਕਿ ਗੁਰਲਾਲ ਖਿਡਾਰੀ ਤੇ ਇੱਥੇ ਸਟੇਡੀਅਮ ਦੀ ਕਾਫੀ ਲੋੜ ਹੈ। ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਸੋਚ ਲਿਆ ਜਾਵੇ ਕਿ ਇੱਥੇ ਸਟੇਡੀਅਮ ਦੀ ਬੜੀ ਲੋੜ ਹੈ, ਨਾਲ ਬਾਰਡਰ ਦਾ ਹਲਕਾ ਹੈ। ਸਾਡੇ ਖਿਡਾਰੀ ਹਰਿਆਣਾ ਵਿਚ ਖੇਡਣ ਜਾਂਦੇ ਹਨ। ਸਾਨੂੰ ਵੀ ਇਸ ਗੱਲ ਦਾ ਹੁੰਦਾ ਹੈ ਕਿ ਸਾਡੇ ਖਿਡਾਰੀ ਉੱਧਰ ਜਾ ਕੇ ਕਿਉਂ ਟਰੇਨਿੰਗ ਕਰਦੇ ਹਨ, ਅਸੀਂ ਇਨ੍ਹਾਂ ਨੂੰ ਕਿਉਂ ਨਹੀਂ ਇੱਕ ਸਟੇਡੀਅਮ ਦੇ ਸਕਦੇ। ਮੈਂ ਮੰਤਰੀ ਜੀ ਨੂੰ ਕਹਾਂਗਾ ਕਿ ਅਸੀਂ ਜ਼ਮੀਨ ਦੇਣ ਨੂੰ ਤਿਆਰ ਹਾਂ। ਅਸੀਂ ਹਰ ਤਰ੍ਹਾਂ ਦਾ ਪ੍ਰਬੰਧ ਕਰਕੇ ਦਵਾਂਗੇ। ਮੰਤਰੀ ਜੀ, ਅਸਹਿਮਤੀ ਨਾ ਪ੍ਰਗਟ ਕਰੋ, ਹਾਂ ਕਰੋ ਜੀ, ਤੁਸੀਂ ਬਹੁਤ ਸਿਆਣੇ ਮੰਤਰੀ ਹੋ। ਕੈਪਟਨ ਸਾਹਿਬ ਦੀ ਸਰਕਾਰ ਨੇ ਪਿੰਡਾਂ ਨੂੰ ਬਹੁਤ ਚੁੱਕਿਆ, ਘਨੌਰ ਹਲਕਾ ਬਹੁਤ ਪੱਛੜਿਆ ਹੋਇਆ ਸੀ। ਇੱਕ ਸਟੇਡਅੀਮ ਪਿੱਛੇ ਅਸਹਿਮਤੀ ਨਾ ਪ੍ਰਗਟ ਕਰੋ, ਸਾਨੂੰ ਸਟੇਡੀਅਮ ਜ਼ਰੂਰ ਬਣਾ ਕੇ ਦਿਉ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਸਵਾਲ ਕਰੋ ਜੀ।

**ਠੇਕੇਦਾਰ ਮਦਨ ਲਾਲ ਜਲਾਲਪੁਰ:** ਇਹ ਸਟੇਡੀਅਮ ਬਣਾ ਕੇ ਦਿਉ ਜੀ।

**ਮਾਨਯੋਗ ਸਪੀਕਰ:** ਸਵਾਲ ਪੁੱਛੋ ਜੀ, ਸਵਾਲ।

**ਠੇਕੇਦਾਰ ਮਦਨ ਲਾਲ ਜਲਾਲਪੁਰ:** ਇਹ ਸਟੇਡੀਅਮ ਬਣਾ ਕੇ ਦਿਉ ਜੀ, ਮੈਂ ਮੰਤਰੀ ਜੀ ਨੂੰ ਕਹਿੰਦਾ ਹਾਂ, ਬੇਨਤੀ ਕਰਦਾ ਹਾਂ ਕਿ ਸਟੇਡੀਅਮ ਜ਼ਰੂਰ ਬਣਾ ਕੇ ਦਿਉ।

**ਮਾਨਯੋਗ ਸਪੀਕਰ:** ਇਹ ਤਾਂ ਬੇਨਤੀ ਕਰਦੇ ਹਨ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਬਹੁਤ ਹੀ ਕੰਸਰਨਡ ਹਨ ਤੇ ਮੈਨੂੰ ਖੁਸ਼ੀ ਹੈ ਕਿ ਇਹ ਆਪਣੇ ਇਲਾਕੇ ਵਿੱਚ ਖੇਡਾਂ ਵੱਲ ਧਿਆਨ ਦੇ ਰਹੇ ਹਨ। ਜਿਹੜੀ ਇਨ੍ਹਾਂ ਨੇ ਰਿਕੁਐਸਟ ਕੀਤੀ ਹੈ, ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਇਹ ਜ਼ਮੀਨ ਸਪੋਰਟਸ ਡਿਪਾਰਟਮੈਂਟ ਦੇ ਨਾਂ ਕਰਵਾ ਦੇਣ। ਜਿਹੜਾ

ਸਟੇਡੀਅਮ ਹੈ, ਮੈਂ ਉੱਥੇ ਇੰਜੀਨੀਅਰ ਭੇਜ ਕੇ ਪਤਾ ਕਰ ਲਵਾਂਗਾ ਕਿ ਕਿਸ ਤਰ੍ਹਾਂ ਦੀ ਉੱਥੇ ਇੰਡੋਰ ਜਾਂ ਮਲਟੀ-ਪਰਪਜ਼ ਸਟੇਡੀਅਮ ਬਣਾਉਣ ਦੀ ਤਜਵੀਜ਼ ਬਣਵਾ ਦੇਵਾਂਗੇ ਔਰ ਮੈਂਬਰ ਸਾਹਿਬ ਤੁਹਾਡੇ ਘਨੌਰ ਵਿਚ ਸਟੇਡੀਅਮ 101% ਅਸੀਂ ਸ਼ੁਰੂ ਕਰਵਾ ਦੇਵਾਂਗੇ।

**ਠੇਕੇਦਾਰ ਮਦਨ ਲਾਲ ਜਲਾਲਪੁਰ:** ਤੁਹਾਡਾ ਬਹੁਤ ਧੰਨਵਾਦ ਜੀ, ਬਹੁਤ ਧੰਨਵਾਦ।

**ਸਰਦਾਰ ਨਵਤੇਜ ਸਿੰਘ ਚੀਮਾ:** ਸਪੀਕਰ ਸਾਹਿਬ, ਸਟੇਡੀਅਮ ਦੀ ਗੱਲ ਹੋਈ ਹੈ ਤਾਂ ਮੈਂ ਥੋੜ੍ਹਾ ਜਿਹਾ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੇ ਸਟੇਡੀਅਮ ਬਣੇ ਹਨ, ਮੇਰੇ ਹਲਕੇ ਦੇ ਇੱਕ ਸਟੇਡੀਅਮ ਤੇ ਕਿਸੇ ਪ੍ਰਾਈਵੇਟ ਬੰਦੇ ਨੇ ਅੱਧਾ ਕਬਜ਼ਾ ਕੀਤਾ ਹੈ। ਉਸ ਵਿਚ ਆਪਣਾ ਸਰਕਾਰ ਦਾ ਪੈਸਾ ਲੱਗਾ ਹੈ, ਉਸ ਵੱਲ ਜ਼ਰੂਰ ਧਿਆਨ ਦਿੱਤਾ ਜਾਵੇ ਕਿ ਉਸ ਨੂੰ ਸਰਕਾਰ ਦੇ ਅੰਤਰਗਤ ਕੀਤਾ ਜਾਵੇ ਜੀ। ਧੰਨਵਾਦ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਹ ਗੱਲ ਹੁਣ ਮੇਰੇ ਧਿਆਨ ਵਿਚ ਲਿਆਂਦੀ ਹੈ। I will send my team there ਔਰ ਜਿਨ੍ਹਾਂ ਨੇ ਵੀ ਕਬਜ਼ਾ ਕੀਤਾ ਹੈ, we will make sure ਕਿ ਉਸ ਦਾ ਕਬਜ਼ਾ ਅਸੀਂ ਵਾਪਸ ਸਪੋਰਟਸ ਡਿਪਾਰਟਮੈਂਟ ਕੋਲ ਲੈ ਕੇ ਆਈਏ। ਜੋ ਉਸ ਵਿਚ ਰਿਪੇਅਰ ਜਾਂ ਹੋਰ ਦੂਜਾ ਕੰਮ ਵੀ ਹੋਵੇਗਾ, ਉਹ ਵੀ ਜ਼ਰੂਰ ਕਰਵਾ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ:** ਧੰਨਵਾਦ ਜੀ।

-----

***ਨਿਸ਼ਾਨ ਵਾਲਾ ਪ੍ਰਸ਼ਨ ਨੰ.** 3041

**ਮਾਨਯੋਗ ਸਪੀਕਰ:** ਇਸ ਪ੍ਰਸ਼ਨ ਦੀ ਐਕਸਟੈਂਸ਼ਨ ਮੰਗੀ ਗਈ ਹੈ, ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

-----

*3205 **ਉੱਤਰ ਵੱਲੋਂ ਜਲ ਸਪਲਾਈ ਤੇ ਸੈਨੀਟੇਸ਼ਨ ਮੰਤਰੀ (ਸ਼੍ਰੀਮਤੀ ਰਜ਼ੀਆ ਸੁਲਤਾਨਾ):** ਪੰਜਾਬੀ

**ਸ਼੍ਰੀ ਅਰੁਨ ਡੋਗਰਾ:** ਸਰ, ਜਿਹੜਾ ਮੰਤਰੀ ਜੀ ਨੇ ਪਹਿਲਾ ਜਵਾਬ ਦਿੱਤਾ ਹੈ, ਮੈਂ ਉਸ ਤੋਂ ਬਿਲੁਕਲ ਸੈਟਿਸਫਾਈ ਨਹੀਂ ਹਾਂ। ਕੰਢੀ ਏਰੀਏ ਵਿਚ ਖਾਸ ਕਰਕੇ ਬਲਾਕ ਤਲਵਾੜੇ ਵਿਚ ਪਾਣੀ ਪੀਣ ਦੇ ਇੰਨੇ ਹਾਲਾਤ ਖਰਾਬ ਹਨ, ਇੰਨੇ ਤਰਸਯੋਗ ਹਨ। ਸਪੀਕਰ ਸਾਹਿਬ, ਲੋਕੀਂ ਪਾਣੀ ਨੂੰ ਤਰਸ ਰਹੇ ਹਨ। ਮੈਨੂੰ ਇਹ ਸਮਝ ਨਹੀਂ ਆਉਂਦਾ ਕਿ ਇਹ ਜਵਾਬ ਕਿਸ ਅਫਸਰ ਵੱਲੋਂ ਦਿੱਤਾ ਗਿਆ ਹੈ। ਜਵਾਬ ਵਿੱਚ ਕਿਹਾ ਗਿਆ ਹੈ ਕਿ ਕੰਢੀ ਏਰੀਏ ਵਿੱਚ ਪਾਣੀ ਦੀ ਨਿਰਵਿਘਨ ਸਪਲਾਈ ਹੋ ਰਹੀ ਹੈ।

**ਮਾਨਯੋਗ ਸਪੀਕਰ:** ਇਹ ਸਵਾਲ ਤਾਂ ਕੋਈ ਬਣਿਆ ਨਹੀਂ ਹੈ ਪਰ ਮੰਤਰੀ ਜੀ ਜਵਾਬ ਦੇ ਦਿਓ।

**ਮੰਤਰੀ:** ਸਪੀਕਰ ਸਾਹਿਬ, ਪਹਿਲਾਂ ਤੋਂ ਹੀ ਪਾਣੀ ਦੀ ਸਪਲਾਈ ਨਿਰਵਿਘਨ ਚਲ ਰਹੀ ਹੈ ਪਰੰਤੂ ਕੁਝ ਘੰਟਿਆਂ ਲਈ ਨਹੀਂ ਚਲਦੀ। ਸਪੀਕਰ ਸਾਹਿਬ, ਇਸ ਕਾਰਨ ਹੀ ਅਸੀਂ ਹੁਣ ਨਵੇਂ ਪ੍ਰਾਜੈਕਟ ਲੈ ਕੇ ਆ ਰਹੇ ਹਾਂ ਤਾਂ ਕਿ ਜ਼ਿਆਦਾ ਟਾਈਮ ਤੇ ਲਈ ਪਿੰਡਾਂ ਨੂੰ ਪਾਣੀ ਦਿੱਤਾ ਜਾ ਸਕੇ। ਅਸੀਂ ਇੱਕ ਵੱਡਾ ਪ੍ਰਾਜੈਕਟ ਲੈ ਕੇ ਆ ਰਹੇ ਹਾਂ, ਜਿਸ ਵਿੱਚ ਖਾਸ ਤੌਰ ਤੇ ਤਲਵਾੜਾ ਦੇ ਪਿੰਡ ਸ਼ਾਮਲ ਕੀਤੇ ਗਏ ਹਨ ਤਾਂ ਕਿ ਉਨ੍ਹਾਂ ਪਿੰਡਾਂ ਨੂੰ ਟਾਈਮ ਸਿਰ ਪਾਣੀ ਦਿੱਤਾ ਜਾ ਸਕੇ।

**ਸ਼੍ਰੀ ਅਰੁਨ ਡੋਗਰਾ:** ਸਪੀਕਰ ਸਾਹਿਬ, ਜਿਹੜੀ ਪਾਣੀ ਦੀ ਸਪਲਾਈ ਹੈ, ਉਹ ਮੈਂ ਤੁਹਾਡੇ ਜ਼ਰੀਏ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਵਧੀਆ ਨਹੀਂ ਹੈ। ਜਿੱਥੋਂ ਤੱਕ ਮੰਤਰੀ ਜੀ ਨੇ ਪ੍ਰਾਜੈਕਟ ਲਿਆਉਣ ਦੀ ਗੱਲ ਕੀਤੀ ਹੈ ਕਿ ਪ੍ਰਾਜੈਕਟ ਬਹੁਤ ਵੱਡਾ ਹੈ, ਉਸ ਲਈ ਮੈਂ ਮੰਤਰੀ ਜੀ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਸਾਡੇ ਕੰਢੀ ਏਰੀਏ ਨੂੰ ਇੰਨਾ ਵੱਡਾ ਪ੍ਰਾਜੈਕਟ ਦਿੱਤਾ ਹੈ। ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਇਹੀ ਕਹਿਣਾ ਚਾਹਾਂਗਾ ਕਿ ਇਸ ਪ੍ਰਾਜੈਕਟ ਨੂੰ ਟਾਈਮ ਬਾਊਂਡ ਕਰ ਦਿੱਤਾ ਜਾਵੇ ਤਾਂ ਜੋ ਲੋਕਾਂ ਨੂੰ ਪਾਣੀ ਦੀ ਸਹੂਲਤ ਮਿਲ ਸਕੇ।

**ਮਾਨਯੋਗ ਸਪੀਕਰ:** ਰਜ਼ੀਆ ਜੀ, ਕੀ ਇਹ ਟਾਈਮ ਬਾਊਂਡ ਹੋ ਸਕਦਾ ਹੈ ਤਾਂ ਕਿ ਪ੍ਰਾਜੈਕਟ ਸਮੇਂ ਸਿਰ ਮੁਕੰਮਲ ਹੋ ਕੇ ਲੋਕਾਂ ਨੂੰ ਪਾਣੀ ਦੀ ਸੁੱਖ-ਸਹੂਲਤ ਮਿਲ ਸਕੇ।

**ਮੰਤਰੀ:** ਸਪੀਕਰ ਸਾਹਿਬ, ਟਾਈਮ ਬਾਊਂਡ ਤਾਂ ਨਹੀਂ ਹੋ ਸਕਦਾ ਪਰ ਉਮੀਦ ਕਰਦੇ ਹਾਂ ਕਿ ਸਾਲ 2023-24 ਵਿੱਚ ਇਸ ਪ੍ਰਾਜੈਕਟ ਨੂੰ ਮੁਕੰਮਲ ਕਰ ਲਿਆ ਜਾਵੇ। ਇਹ ਅਸੀਂ ਕੋਸ਼ਿਸ਼ ਕਰਾਂਗੇ ਕਿ ਜਲਦ ਤੋਂ ਜਲਦ ਇਹ ਪੂਰਾ ਹੋ ਜਾਵੇ ਕਿਉਂਕਿ ਇਸ ਦਾ ਮੈਨੂੰ ਅਹਿਸਾਸ ਹੈ ਕਿ ਕੰਢੀ ਏਰੀਏ ਵਿੱਚ ਪਾਣੀ ਦੀ ਸਪਲਾਈ ਦੀਆਂ ਬਹੁਤ ਦਿੱਕਤਾਂ ਆਉਂਦੀਆਂ ਹਨ। ਅਸੀਂ ਸਮੇਂ-ਸਮੇਂ ਸਿਰ ਕੋਸ਼ਿਸ਼ ਕਰਦੇ ਰਹਿੰਦੇ ਹਾਂ ਅਤੇ ਜਿੱਥੇ-ਜਿੱਥੇ ਜ਼ਰੂਰਤ ਹੁੰਦੀ ਹੈ, ਉਥੇ ਪੈਸੇ ਲਗਾ ਕੇ ਕੰਮ ਚਾਲੂ ਕਰਦੇ ਰਹਿੰਦੇ ਹਾਂ ਪਰ ਸਾਡੇ ਕੋਲ ਕੰਢੀ ਏਰੀਏ ਵਾਸਤੇ ਸੈਂਟਰ ਸਰਕਾਰ ਵੱਲੋਂ ਕੋਈ ਬਹੁਤਾ ਫੰਡ ਨਹੀਂ ਆਉਂਦਾ ਹੈ ਕਿਉਂਕਿ ਸੈਂਟਰ ਸਰਕਾਰ ਆਪਣੇ ਹਿੱਸੇ ਵਿੱਚ ਬਾਕੀ ਸਟੇਟਾਂ ਨੂੰ 90 ਪਰਸੈਂਟ ਹਿੱਸਾ ਦਿੰਦੀ ਹੈ ਪਰੰਤੂ ਸਾਡੇ ਹਿੱਸੇ ਪੰਜਾਬ ਨੂੰ ਸਿਰਫ ਉਹ 50 ਪਰਸੈਂਟ ਹਿੱਸਾ ਹੀ ਦਿੰਦੇ ਹਨ। ਜਿਹੜਾ ਬਾਕੀ 50 ਪਰਸੈਂਟ ਹੈ, ਉਹ ਸਾਨੂੰ ਆਪਣੇ ਕੋਲੋਂ ਲਗਾਉਣਾ ਪੈਂਦਾ ਹੈ। ਇਸ ਲਈ ਅਸੀਂ ਇਸ ਪੈਸੇ ਦਾ ਇੰਤਜ਼ਾਮ ਵੀ ਕਰਨਾ ਹੁੰਦਾ ਹੈ। ਸਪੀਕਰ ਸਾਹਿਬ, ਅਸੀਂ ਕੋਸ਼ਿਸ਼ ਕਰ ਰਹੇ ਹਾਂ। ਇਸ ਤੋਂ ਇਲਾਵਾ ਸੀ.ਐਮ. ਸਾਹਿਬ ਵੀ ਇਸ ਲਈ ਕਾਫੀ worried ਹਨ ਕਿ ਕੰਢੀ ਏਰੀਏ ਨੂੰ ਨਿਰਵਿਘਨ ਪਾਣੀ ਦੀ ਸਪਲਾਈ ਦੀ ਸਹੂਲਤ ਦਿੱਤੀ ਜਾ ਸਕੇ। ਸਪੀਕਰ ਸਾਹਿਬ,

ਅਸੀਂ ਕੰਢੀ ਏਰੀਏ ਨੂੰ ਪਾਣੀ ਦੇਣ ਲਈ ਉਪਰਾਲੇ ਕਰ ਰਹੇ ਹਾਂ। ਉਨ੍ਹਾਂ ਉਪਰਾਲਿਆਂ ਨੂੰ ਦੇਖਦੇ ਹੋਏ ਹੀ ਅਸੀਂ ਇੱਕ ਵੱਡਾ ਪ੍ਰਾਜੈਕਟ ਬਣਾਇਆ ਹੈ ਅਤੇ ਕੁਝ ਹੋਰ ਵੀ ਛੋਟੇ-ਛੋਟੇ ਪ੍ਰਾਜੈਕਟ ਹਨ, ਜੋ ਲਗਾਤਾਰ ਚੱਲਦੇ ਰਹੇ ਹਨ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਪੀਕਰ ਸਾਹਿਬ, ਧੰਨਵਾਦ ਜੀ। ਸਪੀਕਰ ਸਾਹਿਬ, ਮੰਤਰੀ ਜੀ ਨੇ ਬੜਾ ਹੀ ਡਿਟੇਲ ਵਿੱਚ ਜਵਾਬ ਦਿੱਤਾ ਹੈ। ਅਸੀਂ ਇਨ੍ਹਾਂ ਦੇ ਧੰਨਵਾਦੀ ਹਾਂ। ਇਨ੍ਹਾਂ ਨੇ ਇਹ ਵੀ ਦੱਸਿਆ ਹੈ ਕਿ ਸੀ.ਐਮ. ਸਾਹਿਬ ਵੀ ਕੰਢੀ ਏਰੀਏ ਲਈ worried ਹਨ। ਉਨ੍ਹਾਂ ਦਾ worried ਹੋਣਾ ਠੀਕ ਹੈ। ਇਹ ਉਨ੍ਹਾਂ ਦਾ ਫਰਜ਼ ਵੀ ਹੈ। ਆਪਣੇ ਪੰਜਾਬ ਦੇ ਪਿੰਡਾਂ ਅਤੇ ਸ਼ਹਿਰਾਂ ਵਿੱਚ ਬਹੁਤ ਸਾਰੀਆਂ ਥਾਵਾਂ ਤੇ ਸੀਵਰੇਜ ਵਾਲਾ ਪਾਣੀ ਪੀਣ ਵਾਲੇ ਪਾਣੀ ਵਿੱਚ ਆ ਰਿਹਾ ਹੈ। ਜਿਹੜੇ ਅਧਿਕਾਰੀ ਜਾਂ ਇੰਸਟੀਚਿਊਸ਼ਨ ਇਸ ਲਈ ਕੰਮ ਕਰ ਰਹੇ ਹਨ, ਇਸ ਲਈ ਜ਼ਿੰਮੇਵਾਰ ਹਨ। ਕੀ ਮੰਤਰੀ ਜੀ ਉਨ੍ਹਾਂ ਖਿਲਾਫ ਸਮਾਂਬੱਧ ਕਾਰਵਾਈ ਕਰਨ ਲਈ ਐਸ਼ੋਰੈਂਸ ਦੇਣਗੇ?

**ਮੰਤਰੀ:** ਸਪੀਕਰ ਸਾਹਿਬ, ਸ਼ਹਿਰਾਂ ਬਾਰੇ ਤਾਂ ਮੈਂ ਨਹੀਂ ਦੱਸ ਸਕਦੀ ਕਿਉਂਕਿ ਸ਼ਹਿਰਾਂ ਬਾਰੇ ਤਾਂ ਕੰਸਨਰਡ ਹੀ ਜਵਾਬ ਦੇ ਸਕਦੇ ਹਨ ਪਰੰਤੂ ਸਪੀਕਰ ਸਾਹਿਬ, ਬਹੁਤ ਘੱਟ ਅਜਿਹੇ ਪਿੰਡ ਹਨ, ਜਿਨ੍ਹਾਂ ਵਿੱਚ ਸੀਵਰੇਜ ਪਿਆ ਹੋਇਆ ਹੈ ਅਗਰ ਉਥੇ ਕੋਈ ਦਿੱਕਤ ਆਉਂਦੀ ਹੈ ਤਾਂ ਮੈਂਬਰ ਸਾਹਿਬ ਸਾਡੀ ਨਾਲੇਜ ਵਿੱਚ ਲਿਆ ਸਕਦੇ ਹਨ। ਅਸੀਂ ਉਸ ਨੂੰ ਜ਼ਰੂਰ ਠੀਕ ਕਰਵਾਵਾਂਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਅਗਲਾ ਸਵਾਲ, ਸਰਦਾਰ ਕੁਲਬੀਰ ਸਿੰਘ ਜੀਰਾ।

----------

*3197. **ਉੱਤਰ ਵੱਲੋਂ ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ (ਦਿਹਾਤੀ ਵਿਕਾਸ ਤੇ ਪੰਚਾਇਤਾਂ, ਪਸ਼ੂ ਪਾਲਣ ਅਤੇ ਮੱਛੀ ਪਾਲਣ, ਡੇਅਰੀ ਵਿਕਾਸ ਅਤੇ ਉਚੇਰੀ ਸਿੱਖਿਆ ਮੰਤਰੀ)....ਪੰਜਾਬੀ ਵਿੱਚ**

**ਸਰਦਾਰ ਕੁਲਬੀਰ ਸਿੰਘ ਜੀਰਾ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਮੇਰਾ ਸਵਾਲ ਸੀ, ਉਸ ਵਿੱਚ ਮੈਂ ਲਿਖਿਆ ਸੀ ਕਿ ਜਿਹੜਾ ਪਹਿਲਾ ਰੈਸਟ ਹਾਊਸ ਹੈ, ਉਸ ਦੀ ਹਾਲਤ ਬਹੁਤ ਖਸਤਾ ਹੈ ਔਰ ਬਠਿੰਡਾ-ਅੰਮ੍ਰਿਤਸਰ ਨੈਸ਼ਨਲ ਹਾਈਵੇਅ ਨਾਲ ਲੱਗਦਾ ਹੈ। ਜੇਕਰ ਆਪਣੀ ਸਰਕਾਰ ਕੋਲ ਪੈਸੇ ਨਹੀਂ ਹਨ ਅਤੇ ਆਪਾਂ ਨਵਾਂ ਨਹੀਂ ਬਣਾ ਸਕਦੇ ਹਾਂ ਤਾਂ ਮੇਰੀ ਇੰਨੀ-ਕੁ ਬੇਨਤੀ ਹੈ ਕਿ ਉਸ ਰੈਸਟ ਹਾਊਸ ਦੀ ਰਿਪੇਅਰ ਹੀ ਕਰਵਾ ਦਿੱਤੀ ਜਾਵੇ ਕਿਉਂਕਿ ਉਸ ਰੈਸਟ ਹਾਊਸ ਦੀ ਹਾਲਤ ਬਹੁਤ ਖਸਤਾ ਹੈ, ਉਸ ਦੀਆਂ ਛੱਤਾਂ ਡਿੱਗੀਆਂ ਪਈਆਂ ਹਨ ਅਤੇ ਦਰਵਾਜ਼ੇ ਟੁੱਟੇ ਪਏ ਹਨ। ਸੋ,

ਉਸ ਦੀ ਰਿਪੇਅਰ ਲਈ ਘੱਟੋ-ਘੱਟ 50 ਲੱਖ ਰੁਪਿਆ ਹੀ ਦੇ ਦਿਓ, ਕੀ ਇਹੋ ਜਿਹੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ?

**ਮੰਤਰੀ :** ਠੀਕ ਹੈ ਜੀ। ਇਨ੍ਹਾਂ ਦੀ ਮੰਗ ਤਾਂ ਵਾਜਬ ਹੈ। ਮੈਂ ਅਤੇ ਮੈਂਬਰ ਸਾਹਿਬ ਇਕੱਠੇ ਹੋ ਕੇ ਮੰਤਰੀ ਸਾਹਿਬ ਕੋਲ ਚਲੇ ਜਾਵਾਂਗੇ ਅਤੇ 50 ਲੱਖ ਰੁਪਿਆ ਮੰਗ ਕੇ ਮੈਂਬਰ ਸਾਹਿਬ ਨੂੰ ਲੈ ਦਿਆਂਗੇ।

**ਮਾਨਯੋਗ ਸਪੀਕਰ:** ਧੰਨਵਾਦ ਜੀ। ਅਗਲਾ ਸਵਾਲ, ਰਾਣਾ ਗੁਰਜੀਤ ਸਿੰਘ ਜੀ।

--------

***3188. ਉੱਤਰ ਵੱਲੋਂ ਮਾਲ, ਪੁਨਰਵਾਸ ਅਤੇ ਕੁਦਰਤੀ ਆਫਤਾਂ ਪ੍ਰਬੰਧਨ ਮੰਤਰੀ**

**(ਸਰਦਾਰ ਗੁਰਪ੍ਰੀਤ ਸਿੰਘ ਕਾਂਗੜ)....ਪੰਜਾਬੀ ਵਿੱਚ**

**ਰਾਣਾ ਗੁਰਜੀਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਦੇ ਧਿਆਨ ਵਿੱਚ ਜਲੰਧਰ ਦੇ ਸਾਊਥ ਹਲਕਾ, ਉਸ ਬਾਰੇ ਪਿੰਡ ਫੁੱਲੜੀਵਾਲ, ਕਾਦੀਆਂ ਅਤੇ ਹੋਰ ਵੀ ਅਜਿਹੇ ਕਾਫੀ ਪਿੰਡ ਹਨ।ਉਨ੍ਹਾਂ ਬਾਰੇ ਮੈਂ ਇਨ੍ਹਾਂ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜੇਕਰ ਇੱਥੇ ਜ਼ਮੀਨ ਖਰੀਦਣ ਜਾਓ ਤਾਂ ਕਰੋੜ ਤੋਂ ਸਵਾ ਕਰੋੜ ਰੁਪਏ ਭਾਅ ਹੈ। ਹੁਣ ਉਥੋਂ ਦੀ ਸੜਕ ਨਿਕਲਣੀ ਹੈ। ਜ਼ਿਮੀਦਾਰ ਨੂੰ ਬਹੁਤ ਭਾਰੀ ਨੁਕਸਾਨ ਹੋਣਾ ਹੈ। ਇਹ ਕੁਲੈਕਟਰ ਰੇਟ ਦੇ ਹਿਸਾਬ ਨਾਲ ਕੀਤਾ ਜਾਵੇ। ਸਰਕਾਰ ਇਹ ਕਹਿੰਦੀ ਹੈ ਕਿ ਜਿਹੜਾ ਸ਼ਹਿਰ ਤੋਂ 5 ਕਿਲੋਮੀਟਰ ਡਿਸਟੈਂਸ ਹੈ, ਉਸ ਦਾ ਗੌਰਮਿੰਟ ਆਫ ਪੰਜਾਬ ਦਾ ਜੋ ਕੁਲੈਕਟਰ ਰੇਟ ਹੈ ਸਿਰਫ ਉਹੀ ਮਿਲੇਗਾ। 5 ਕਿਲੋਮੀਟਰ ਤੋਂ ਅੱਗੇ ਸਵਾ, ਦੁੱਗਣਾ, ਢਾਈ ਗੁਣਾ ਮਿਲੇਗਾ। ਇਸ ਬਾਰੇ ਕੀ ਮੈਨੂੰ ਦੱਸ ਸਕਦੇ ਹਨ ਕਿ ਜਿਹੜੀ ਮਹਿੰਗੀ ਜ਼ਮੀਨ ਹੈ ਉਹ ਸਸਤੀ ਲੈ ਲਈ, ਸਸਤੀ ਤਾਂ ਉਹ ਵੀ ਨਹੀਂ ਹੈ। ਮੈਂ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜ਼ਿਮੀਦਾਰਾਂ ਨੂੰ ਉਨ੍ਹਾਂ ਦਾ ਪੂਰਾ ਪੂਰਾ ਮੁਆਵਜ਼ਾ ਮਿਲਣਾ ਚਾਹੀਦਾ ਹੈ।

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਬੰਧ ਵਿੱਚ ਸਾਰੇ ਕਿਸਾਨ ਧਰਨੇ ਮੁਜ਼ਾਹਰੇ ਲਗਾ ਕੇ ਮੁੱਖ ਮੰਤਰੀ ਸਾਹਿਬ ਨੂੰ ਮਿਲੇ ਸੀ। ਮੁੱਖ ਮੰਤਰੀ ਸਾਹਿਬ ਨੇ ਇਸ ਗੱਲ ਨੂੰ ਧਿਆਨ ਵਿੱਚ ਰੱਖਦੇ ਹੋਏ ਇੱਕ ਕਮੇਟੀ ਕਾਇਮ ਕੀਤੀ ਸੀ। ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਮੇਟੀ ਦੀ ਰਿਪੋਰਟ ਇੱਕ ਸਟੇਟਸ ਤੇ ਹੈ। ਅਸੀਂ ਉਸ ਦਾ ਪਤਾ ਲੈ ਲੈਂਦੇ ਹਾਂ। ਇਸੇ ਸਬੰਧ ਵਿੱਚ ਹੀ ਕਮੇਟੀ ਨੇ ਮੀਟਿੰਗ ਕੀਤੀ ਸੀ ਜਿਸ ਵਿੱਚ ਅਫਸਰ ਸਾਹਿਬਾਨ ਸੀ, ਮਨਿਸਟਰ ਸਾਹਿਬਾਨ ਸੀ। ਉਹ ਗੱਲ ਕਿੱਥੇ ਖੜ੍ਹੀ ਹੈ। ਕਿਸੇ ਵੀ ਕਿਸਾਨ ਦਾ ਕੋਈ ਨੁਕਸਾਨ ਨਹੀਂ ਹੋਣ ਦਿੱਤਾ

ਜਾਵੇਗਾ। ਮੈਂ ਮੈਂਬਰ ਸਾਹਿਬ ਨੂੰ ਇਸ ਗੱਲ ਦਾ ਵਿਸ਼ਵਾਸ ਦਿਵਾਉਂਦਾ ਹਾਂ। ਕਮੇਟੀ ਨਾਲ ਦੁਬਾਰਾ ਮੀਟਿੰਗ ਕਰ ਲਵਾਂਗੇ ਜਿਸ ਵਿੱਚ ਮੈਂਬਰ ਸਾਹਿਬਾਨ ਵੀ ਨਾਲ ਬੈਠ ਜਾਣਗੇ। ਜੋ ਵੀ ਕੁਝ ਮਸਲਾ ਹੋਵੇਗਾ ਉਸ ਦਾ ਹੱਲ ਕੱਢਿਆ ਜਾਵੇਗਾ।

**ਮਾਨਯੋਗ ਸਪੀਕਰ:** ਹਾਂ ਜੀ, ਰਾਣਾ ਜੀ।

**ਰਾਣਾ ਗੁਰਜੀਤ ਸਿੰਘ:** ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਜੀ ਇਸ ਹਾਊਸ ਵਿੱਚ ਆਸ਼ਵਾਸਨ ਦੇਣ ਕਿ ਜੋ ਰੇਟ ਉੱਥੇ ਚੱਲ ਰਿਹਾ ਹੈ ਉਸ ਤੋਂ **ਘੱਟ** ਮੁਆਵਜ਼ਾ ਕਿਸਾਨਾਂ ਨੂੰ ਨਹੀਂ ਮਿਲੇਗਾ।

**ਮਾਨਯੋਗ ਸਪੀਕਰ:** ਵਜ਼ੀਰ ਸਾਹਿਬ।

**ਮੰਤਰੀ:** ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਇਹੀ ਕਹਿ ਚੁੱਕਿਆ ਹਾਂ ਕਿ ਜਿਹੜੀ ਕਮੇਟੀ ਬਣੀ ਹੈ ਉਸ ਕਮੇਟੀ ਨੇ 21-1-2021 ਨੂੰ ਅਤੇ 15-2-2021 ਨੂੰ ਦੋ ਮੀਟਿੰਗਾਂ ਕੀਤੀਆਂ ਹਨ। ਉਸ ਮੀਟਿੰਗ ਦਾ ਕੀ ਸਿੱਟਾ ਨਿਕਲਿਆ ਹੈ। ਇਸ ਬਾਰੇ ਪੁੱਛ ਲਵਾਂਗੇ। ਜਿੱਥੇ ਕੋਈ ਕਮੀ ਪੇਸ਼ੀ ਹੋਈ ਉਸ ਨੂੰ ਪੂਰਾ ਕੀਤਾ ਜਾਵੇਗਾ। ਕਿਸਾਨ ਦਾ ਨੁਕਸਾਨ ਨਹੀਂ ਹੋਣ ਦਿੱਤਾ ਜਾਵੇਗਾ।

**ਮਾਨਯੋਗ ਸਪੀਕਰ:** ਹਾਂ ਜੀ, ਚੀਮਾ ਜੀ।

**ਸਰਦਾਰ ਨਵਤੇਜ ਸਿੰਘ ਚੀਮਾ:** ਥੈਂਕ ਯੂ, ਸਪੀਕਰ ਸਾਹਿਬ, ਜਿਹੜਾ ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਸਵਾਲ ਉਠਾਇਆ ਹੈ ਇਹ ਐਕਸਪ੍ਰੈਸ ਵੇਅ ਮੇਰੇ ਹਲਕੇ ਦੇ ਵਿੱਚੋਂ ਲੰਘ ਕੇ ਅੰਮ੍ਰਿਤਸਰ ਜਾ ਰਿਹਾ ਹੈ ਅਤੇ ਸਾਰੇ ਸੈਂਟਰ ਦੀ ਸੁਲਤਾਨਪੁਰ ਲੋਧੀ ਹਲਕੇ ਦੇ 20 ਪਿੰਡਾਂ ਦੀ ਜ਼ਮੀਨ ਵਿੱਚ ਆ ਰਹੀ ਹੈ। ਉੱਥੋਂ ਹੀ ਇੱਕ ਐਕਸਪ੍ਰੈਸ ਵੇਅ ਸੈਂਟਰ ਵਿੱਚੋਂ ਜਾਮ ਨਗਰ ਨੂੰ ਨਿਕਲ ਰਿਹਾ ਹੈ। ਜਿਹੜਾ ਬੰਦਰਗਾਹ ਤੇ ਜਾਣਾ ਹੈ। ਇੱਕ ਕੱਟੜਾ ਨੂੰ ਜਾਣਾ ਹੈ। ਮੈਂ ਮੰਤਰੀ ਸਾਹਿਬ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਇਸ ਨੂੰ ਛੇਤੀ ਕੀਤਾ ਜਾਵੇ। ਕਿਸਾਨ ਬਹੁਤ ਬੈਠੇ ਹਨ। ਸਾਨੂੰ ਉਨ੍ਹਾਂ ਨੂੰ ਰੋਜ਼ ਫੇਸ ਕਰਨਾ ਪੈਂਦਾ ਹੈ। ਪੰਜਾਬ ਸਰਕਾਰ ਜਿੰਨਾ ਵੱਧ ਤੋਂ ਵੱਧ ਕਰ ਸਕਦੀ ਹੈ ਉਨ੍ਹਾਂ ਜ਼ਮੀਨਾਂ ਦੇ ਰੇਟ ਦਿੱਤੇ ਜਾਣ। ਇਸ ਨੂੰ ਟਾਈਮ ਬਾਊਂਡ ਕਰਕੇ ਜਲਦੀ ਕਲੀਅਰ ਕਰਕੇ ਦੱਸਿਆ ਜਾਵੇ। ਜਿਹੜੀ ਕਮੇਟੀ ਸਿੰਗਲਾ ਸਾਹਿਬ ਦੀ ਅਗਵਾਈ ਵਿੱਚ ਬਣੀ ਹੈ ਇਹ ਸਾਰੇ ਪੰਜਾਬ ਦਾ ਮਸਲਾ ਹੈ। ਇਸ ਤੇ ਜਲਦੀ ਕਾਰਵਾਈ ਕਰਕੇ ਆਪਣਾ ਪੱਖ ਪੰਜਾਬ ਸਰਕਾਰ ਅੱਗੇ ਰੱਖਿਆ ਜਾਵੇ।

**ਮਾਨਯੋਗ ਸਪੀਕਰ:** ਮੰਤਰੀ ਜੀ, ਜਲਦੀ ਕਰ ਸਕਦੇ ਹੋ? ਟਾਈਮ ਬਾਊਂਡ ਕਰ ਸਕਦੇ ਹੋ?

**ਮੰਤਰੀ:** ਸਪੀਕਰ ਸਾਹਿਬ, ਇਹ ਗੱਲ ਬਿਲਕੁਲ ਠੀਕ ਹੈ ਜੋ ਮੈਂਬਰ ਸਾਹਿਬ ਨੇ ਕਹੀ ਹੈ। ਇਹ ਰੋਡ ਡਿਸਟ੍ਰਿਕਟ ਬਠਿੰਡੇ ਵਿੱਚ ਮਾਲਵੇ ਵਿੱਚੋਂ ਵੀ ਹੋ ਕੇ ਜਾਂਦੀ ਹੈ। ਇਸ ਬਾਰੇ ਕਾਫੀ ਲੋਕਾਂ ਦੀ resentment ਹੈ। ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਜਿਹੜੀ ਗੱਲ ਚੱਲ ਰਹੀ ਹੈ ਜਲਦ ਤੋਂ ਜਲਦ ਕਿਸਾਨਾਂ ਦਾ ਮਸਲਾ ਹੱਲ ਕੀਤਾ ਜਾਵੇਗਾ।

**ਮਾਨਯੋਗ ਸਪੀਕਰ:** ਥੈਂਕ ਯੂ, ਥੈਂਕ ਯੂ, ਥੈਂਕ ਯੂ।

----------

*3018. **ਸਰਦਾਰ ਬਲਦੇਵ ਸਿੰਘ ਕਲਿਆਣ :** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ:

(ੳ) ਕੋਵਿਡ ਵਾਇਰਸ ਕਾਰਨ ਹੋਏ ਲਾਕਡਾਊਨ ਦੌਰਾਨ ਕੋਰੋਨਾਂ ਪੀੜਤ ਵਿਅਕਤੀਆਂ ਅਤੇ ਕੁਆਰੰਟੀਨ ਹੋਮਜ਼ ਵਿੱਚ ਰੱਖੇ ਗਏ ਵਿਅਕਤੀਆਂ ਨੂੰ ਕੀ ਸਹੂਲਤਾਂ ਮੁਹੱਈਆ ਕਰਵਾਈਆਂ ਗਈਆਂ ;

(ਅ) ਭਾਗ (ੳ) ਵਿੱਚ ਦਰਸਾਏ ਅਨੁਸਾਰ ਉਕਤ ਵਿਅਕਤੀਆਂ ਦੇ ਇਲਾਜ ਲਈ ਕੀ-ਕੀ ਉਪਰਾਲੇ ਕੀਤੇ ਗਏ ;

(ੲ) ਜ਼ਿਲ੍ਹਾ ਫਰੀਦਕੋਟ ਵਿੱਚ ਕਿੰਨੇ ਵਿਅਕਤੀ ਕੋਰੋਨਾ ਪੀੜਤ ਪਾਏ ਗਏ ਅਤੇ ਉਨ੍ਹਾਂ ਤੇ ਕਿੰਨਾ ਖਰਚਾ ਆਇਆ?

**ਸਰਦਾਰ ਬਲਬੀਰ ਸਿੰਘ ਸਿੱਧੂ :** ਜ਼ਿਲ੍ਹਾ ਫਰੀਦਕੋਟ ਤੇ ਕੋਰੋਨਾ ਪੀੜਤ ਵਿਅਕਤੀਆਂ ਤੇ ਆਏ ਖਰਚੇ ਦਾ ਵੇਰਵਾ :

(ੳ) ਕੋਵਿਡ-19 ਵਾਇਰਸ ਕਾਰਨ ਹੋਏ ਲਾਕਡਾਊਨ ਦੌਰਾਨ ਘਰ ਵਿੱਚ ਕੀਤੇ ਗਏ ਇਕਾਂਤਵਾਸ ਮਰੀਜ਼ਾਂ ਦਾ 17 ਦਿਨਾਂ ਤੱਕ ਮ.ਪ.ਹ.ਵ. (ਮੇਲ/ਫੀਮੇਲ), ਆਸ਼ਾ ਵਰਕਰਾਂ ਵੱਲੋਂ ਫਾਲੋ ਅਪ ਕੀਤਾ ਜਾਂਦਾ ਸੀ ਅਤੇ ਮਰੀਜ਼ਾਂ ਦੀ ਲੋੜ ਅਨੁਸਾਰ ਮੁਫਤ ਦਵਾਈਆਂ, ਹੋਰ ਸਪਲੀਮੈਂਟ ਅਤੇ ਇਮਿਊਨਿਟੀ ਬੂਸਟਰ ਦਿੱਤੇ ਜਾਂਦੇ ਹਨ। ਇਸ ਤੋਂ ਇਲਾਵਾ ਕੋਵਿਡ ਮਰੀਜ਼ਾਂ ਦੀ ਐਲ-1, ਐਲ-2 ਅਤੇ ਐਲ-3 ਤੇ ਸ਼ਿਫਟਿੰਗ ਕਰਨ ਲਈ ਫਰੀ ਸਰਕਾਰੀ ਐਂਬੂਲੈਂਸ ਭੇਜੀ ਜਾਂਦੀ ਸੀ।

(ਅ) ਕੋਵਿਡ ਪਾਜ਼ਿਟਿਵ ਕੇਸਾਂ ਦੇ ਸੰਪਰਕ ਦਾਇਰ ਆਏ ਫੈਮਿਲੀ ਮੈਂਬਰਾਂ ਅਤੇ ਆਲੇ ਦੁਆਲੇ ਦੇ ਕੰਟੇਨਮੈਂਟ ਜ਼ੋਨ ਵਿੱਚ ਪੈਂਦੇ ਲੋਕਾਂ ਦੀ ਫਰੀ ਕੋਵਿਡ ਟੈਸਟਿੰਗ ਮੁਹੱਈਆ ਕਰਵਾਈ ਗਈ ਅਤੇ ਸਾਰੇ ਹੀ

ਮਰੀਜ਼ਾਂ ਨੂੰ ਕੋਵਿਡ ਸਬੰਧੀ ਸਿਹਤ ਸੇਵਾਵਾਂ ਅਤੇ ਜਾਣਕਾਰੀ ਦਿੱਤੀ ਗਈ। ਮਰੀਜ਼ਾਂ ਨੂੰ ਲੋੜ ਅਨੁਸਾਰ ਫਰੀ ਦਵਾਈਆਂ (ਕੋਵਿਡ ਕਿੱਟਾਂ/ਫਤਿਹ ਕਿੱਟਾਂ) ਮੁਹੱਈਆ ਕਰਵਾਈਆਂ ਗਈਆਂ। ਸੀਰੀਅਸ ਮਰੀਜ਼ਾਂ ਨੂੰ ਐਬੂਲੈਂਸ ਰਾਹੀਂ ਜ਼ਿਲ੍ਹੇ ਦੇ ਐਲ-3 ਸੰਸਥਾ (ਮੈਡੀਕਲ ਕਾਲਜ, ਫਰੀਦਕੋਟ ਵਿਖੇ ਸ਼ਿਫਟ ਕੀਤਾ ਜਾਂਦਾ ਹੈ। ਐਲ-2 (ਸੰਸਥਾ ਸੀ.ਐਚ.ਸੀ ਬਾਜਾਖਾਨਾ ਅਤੇ ਸਾਦਿਕ) ਵਿਖੇ ਕੋਵਿਡ ਮਰੀਜ਼ਾਂ ਨੂੰ ਦਾਖਲ ਕਰਕੇ ਮੁਫਤ ਇਲਾਜ ਕੀਤਾ ਗਿਆ।

(ੲ) ਮਿਤੀ 25-2-2021 ਤੱਕ 4143 ਕੇਸ ਕੋਵਿਡ ਪੋਜ਼ਟਿਵ ਪਾਏ ਗਏ।

- ਐਲ-1 ਕੋਵਿਡ ਸੈਂਟਰ ਆਦੇਸ਼ ਇੰਜੀਨੀਅਰਿੰਗ ਕਾਲਜ, ਮਹਿਮੂਆਣਾ ਫਰੀਦਕੋਟ ਵਿੱਚ ਮਰੀਜ਼ਾਂ ਦੇ ਇਲਾਜ, ਡਾਈਟ ਅਤੇ ਉਨ੍ਹਾਂ ਦੀ ਦੇਖਭਾਲ ਤੇ ਕੁੱਲ 1,87, 59,000/-
- ਐਲ-2 ਕੋਵਿਡ ਸੈਂਟਰ (ਸੀ.ਐਚ.ਸੀ ਸਾਦਿਕ ਅਤੇ ਬਾਜਾਖਾਨਾ) ਵਿੱਚ ਮਰੀਜ਼ਾਂ ਦੇ ਇਲਾਜ, ਡਾਈਟ ਅਤੇ ਉਨ੍ਹਾਂ ਦੇ ਦੇਖਭਾਲ ਤੇ ਕੁੱਲ 16,20,563/- ਰੁਪਏ ਖਰਚ ਹੋਇਆ ਹੈ।
- ਐਲ-3 ਕੋਵਿਡ ਸੈਂਟਰ ਗੁਰੂ ਗੋਬਿੰਦ ਸਿੰਘ ਮੈਡੀਕਲ ਕਾਲਜ ਫਰੀਦਕੋਟ ਵਿੱਚ ਮਰੀਜ਼ਾਂ ਦੇ ਇਲਾਜ, ਡਾਈਟ ਅਤੇ ਉਨ੍ਹਾਂ ਦੀ ਦੇਖਭਾਲ ਤੇ ਕੁੱਲ 5,84,23,904.21/- ਰੁਪਏ ਖਰਚ ਹੋਇਆ ਹੈ।
- ਹੁਣ ਤੱਕ ਕੋਵਿਡ-10 ਮਰੀਜ਼ਾਂ ਦੇ ਇਲਾਜ ਅਤੇ ਦੇਖਭਾਲ ਤੇ ਕੁੱਲ ਖਰਚਾ 7,88,03,467/- ਰੁਪਏ ਹੋਇਆ ਹੈ।

**ਸਰਦਾਰ ਬਲਦੇਵ ਸਿੰਘ ਕਲਿਆਣ :** ਸਪੀਕਰ ਸਾਹਿਬ, ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਮੈਡੀਕਲ ਸਟਾਫ ਸੀ, ਉਨ੍ਹਾਂ ਦੀ ਸਿਹਤ ਦੀ ਸੰਭਾਲ ਵਾਸਤੇ, ਉਨ੍ਹਾਂ ਦੇ ਪਰਿਵਾਰਾਂ ਦੀ ਸੰਭਾਲ ਵਾਸਤੇ ਸਰਕਾਰ ਨੇ ਕੀ ਕਦਮ ਚੁੱਕੇ? ਮੈਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਮੈਡੀਕਲ ਕਾਲਜ ਫਰੀਦਕੋਟ ਵਿਖੇ ਕੋਰੋਨਾ ਦੇ ਮਰੀਜ਼ਾਂ ਨੂੰ ਰੱਖਿਆ ਜਾਂਦਾ ਸੀ, ਉਸ ਦੇ ਵਾਈਸ ਚਾਂਸਲਰ ਨੇ ਆਪਣੇ ਹਸਪਤਾਲ ਵਿੱਚੋਂ ਇਲਾਜ ਨਹੀਂ ਕਰਵਾਇਆ। ਉਨ੍ਹਾਂ ਨੂੰ ਕੋਰੋਨਾ ਹੋ ਗਿਆ ਸੀ, ਉਨ੍ਹਾਂ ਨੇ ਪੀ.ਜੀ.ਆਈ. ਜਾ ਕੇ ਇਲਾਜ ਕਰਵਾਇਆ। ਕੀ ਉਨ੍ਹਾਂ ਨੂੰ ਆਪਣੇ ਹਸਪਤਾਲ ਤੇ, ਆਪਣੇ ਸਟਾਫ ਤੇ ਜਾਂ ਡਾਕਟਰਾਂ ਤੇ ਵਿਸ਼ਵਾਸ ਨਹੀਂ ਸੀ ਕਿ ਉਹ ਇੱਥੋਂ ਜਾ ਕੇ ਪੀ.ਜੀ.ਆਈ. ਵਿਖੇ ਦਾਖਲ ਹੋਏ।

**ਮੰਤਰੀ :** ਸਪੀਕਰ ਸਾਹਿਬ, ਵੈਸੇ ਤਾਂ ਇਹ ਕੋਈ ਸਵਾਲ ਬਣਦਾ ਨਹੀਂ। ਜਿਸ ਦਿਨ ਡਾਕਟਰ ਰਾਜ ਬਹਾਦਰ ਪਾਜ਼ਿਟਿਵ ਹੋਏ ਹਨ, ਉਸ ਦਿਨ ਸਾਡੀ ਦੁਪਹਿਰ ਨੂੰ ਐਕਸਪਰਟ ਕਮੇਟੀ ਦੀ ਮੀਟਿੰਗ ਸੀ, ਉਸ ਤੋਂ ਬਾਅਦ ਉਨ੍ਹਾਂ ਨੂੰ ਬੁਖਾਰ ਹੋਇਆ ਤੇ ਉਨ੍ਹਾਂ ਨੂੰ ਇਮੀਜੀਏਟ ਪੀ.ਜੀ.ਆਈ. ਹਸਪਤਾਲ ਵਿੱਚ ਐਡਮਿਟ ਕੀਤਾ ਗਿਆ। ਜੇ ਉਹ ਫਰੀਦਕੋਟ ਜਾਂਦੇ ਤਾਂ ਹੋਰ ਬੰਦਿਆਂ ਨੇ ਵੀ ਪਾਜ਼ਿਟਿਵ ਹੋਣਾ ਸੀ।

**ਮਾਨਯੋਗ ਸਪੀਕਰ :** ਹਾਂ ਜੀ, ਬਲਦੇਵ ਸਿੰਘ ਜੀ।

**ਸਰਦਾਰ ਬਲਦੇਵ ਸਿੰਘ ਕਲਿਆਣ :** ਜਿਹੜਾ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਇਹ ਹਾਸੋ-ਹੀਣਾ ਜਿਹਾ ਲਗਦਾ ਹੈ। ਕਿਉਂਕਿ ਇੱਥੇ ਸਾਰੇ ਮੈਂਬਰ ਸਾਹਿਬਾਨ ਬੈਠੇ ਹਨ। ਕੀ ਜਦੋਂ ਮੀਟਿੰਗ ਚਲਦੀ ਸੀ, ਉਦੋਂ ਬੈਠਿਆਂ-ਬੈਠਿਆਂ ਨੂੰ ਹੀ ਕੋਰੋਨਾ ਹੋ ਗਿਆ? ਇਹ ਹੈਰਾਨੀ ਵਾਲੀ ਗੱਲ ਹੈ। ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਕਿਹਾ ਹੈ ਕਿ 4143 ਕੇਸ ਪਾਜ਼ਿਟਿਵ ਪਾਏ ਗਏ, ਜਿਸ ਤੇ ਤਕਰੀਬਨ 7 ਕਰੋੜ ਰੁਪਿਆ ਖਰਚ ਕੀਤਾ ਹੈ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਵਾਸਤੇ ਸਰਕਾਰੀ ਖਜ਼ਾਨੇ ਵਿੱਚੋਂ ਕਿੰਨਾ ਖਰਚਾ ਹੋਇਆ ਹੈ। ਐਨ.ਜੀ.ਓ. ਨੇ ਕਿੰਨਾ ਖਰਚ ਕੀਤਾ ਹੈ, ਇਸ ਬਾਰੇ ਵੀ ਵੇਰਵਾ ਦਿੱਤਾ ਜਾਵੇ। ਮੈਂ ਮੰਤਰੀ ਜੀ ਤੋਂ ਇਹ ਵੀ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ ਫੰਡ ਐਨ.ਜੀ.ਓ ਨੇ ਸਰਕਾਰ ਨੂੰ ਦਿੱਤੇ ਹਨ, ਉਸ ਵਿੱਚੋਂ ਕੋਰੋਨਾ ਵਾਇਰਸ ਦੇ ਲਈ ਕਿੰਨਾ ਖਰਚ ਕਿੱਥੇ-ਕਿੱਥੇ ਕੀਤਾ?

**ਮਾਨਯੋਗ ਸਪੀਕਰ :** ਬਲਦੇਵ ਸਿੰਘ ਜੀ, ਪਹਿਲੀ ਗੱਲ ਕਿ ਇੱਕ ਟਾਈਮ ਤੇ ਇੱਕੋ ਹੀ ਸਵਾਲ ਪੁੱਛੋ। ਇੰਨੇ ਸਵਾਲ ਪੁੱਛਣ ਤੇ ਕਨਫਿਊਜ਼ਨ ਪੈਦਾ ਹੁੰਦੀ ਹੈ। ਇੰਨੇ ਸਵਾਲਾਂ ਦਾ ਇਕੱਠਿਆਂ ਜਵਾਬ ਨਹੀਂ ਦਿੱਤਾ ਜਾ ਸਕਦਾ। ਤੁਸੀਂ ਵਾਰੀ-ਵਾਰੀ ਪੁੱਛ ਲਓ ਕਿ ਤੁਸੀਂ ਪਹਿਲਾਂ ਕੀ ਜਾਣਨਾ ਚਾਹੁੰਦੇ ਹੋ। (ਵਿਘਨ)

**ਸਰਦਾਰ ਬਲਦੇਵ ਸਿੰਘ ਕਲਿਆਣ :** ਸਰ, ਜਿਹੜਾ ਸਵਾਲ ਪੁੱਛਿਆ ਹੈ, ਉਸ ਦਾ ਜਵਾਬ ਤਾਂ ਦੇਣਾ ਹੀ ਪੈਣਾ ਹੈ।

**ਮਾਨਯੋਗ ਸਪੀਕਰ :** ਨਹੀਂ ਜੀ, ਇਸ ਦਾ ਮਤਲਬ ਇਹ ਨਹੀਂ ਕਿ ਤੁਸੀਂ ਕੁਝ ਵੀ ਪੁੱਛ ਲਓ। ਜਵਾਬ ਤਾਂ ਦੇਣਾ ਹੀ ਪੈਣਾ ਹੈ, ਇਹ ਠੀਕ ਹੈ। (ਵਿਘਨ) ਹਾਂ ਜੀ, ਚੀਮਾ ਸਾਹਿਬ ਕੁਝ ਕਹਿਣਾ ਚਾਹੁੰਦੇ ਹਨ, ਹਾਂ ਜੀ, ਹਰਪਾਲ ਸਿੰਘ ਚੀਮਾ ਜੀ।

**ਮੰਤਰੀ :** ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਲਿਖ ਕੇ ਭੇਜਿਆ ਹੈ, ਮੈਂ ਉਸੇ ਦਾ ਹੀ ਜਵਾਬ ਦਿੱਤਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ :** ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਮੰਤਰੀ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਅਬੋਹਰ ਤੋਂ ਇੱਕ ਪ੍ਰੋਫੈਸਰ ਸੀ, ਜਿਨ੍ਹਾਂ ਦੀ ਮੈਡੀਕਲ ਕਾਲਜ, ਫਰੀਦਕੋਟ ਵਿਖੇ ਮੌਤ ਹੋ ਗਈ ਸੀ। ਇਸ ਤੇ ਇਨਕੁਆਰੀ ਮਾਰਕ ਹੋਈ ਸੀ। ਅਜੇ ਤੱਕ ਉਹ ਇਨਕੁਆਰੀ ਡਿਪਟੀ ਕਮਿਸ਼ਨਰ ਫਰੀਦਕੋਟ ਕੋਲੋਂ ਚੰਡੀਗੜ੍ਹ ਪਹੁੰਚ ਗਈ ਹੈ, ਲੇਕਿਨ ਉਸ ਤੇ ਕੋਈ ਕਾਰਵਾਈ ਨਹੀਂ ਹੋਈ। ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਤੇ ਕਦੋਂ ਤੱਕ ਕਾਰਵਾਈ ਹੋਵੇਗੀ। ਕੋਰੋਨਾ ਕਾਲ ਦੀ ਸ਼ੁਰੂਆਤ ਦੇ ਵਿੱਚ ਇਹ ਹੋਇਆ ਸੀ, ਇੱਕ ਪ੍ਰੋਫੈਸਰ ਉਸ ਵਿੱਚ ਮਾਰਿਆ ਗਿਆ ਸੀ। ਇੱਥੇ ਜਿਹੜੀ ਮੈਡੀਕਲ ਨੈਗਲੀਜੈਂਸੀ ਹੋਈ ਸੀ, ਇਸ ਦੀ ਇਨਕੁਆਰੀ ਕਦੋਂ ਤੱਕ ਜਨਤਕ ਹੋ ਜਾਵੇਗੀ ਅਤੇ ਉਨ੍ਹਾਂ ਲੋਕਾਂ ਨੂੰ ਸਜ਼ਾ ਮਿਲ ਜਾਵੇਗੀ?

**ਮੰਤਰੀ** ਸ਼ਾਇਦ ਤੁਹਾਨੂੰ ਇਹ ਪਤਾ ਨਹੀਂ ਕਿ ਜਿਹੜਾ ਫਰੀਦਕੋਟ ਮੈਡੀਕਲ ਕਾਲਜ ਹੈ ਉਹ ਮੈਡੀਕਲ ਐਜੂਕੇਸ਼ਨ ਦੇ ਅੰਡਰ ਆਉਂਦਾ ਹੈ। ਔਰ ਸਾਡੇ ਕਈ ਡਾਕਟਰ ਵੀ ਮੌਤ ਦੇ ਮੂੰਹ ਵਿੱਚ ਜਾ ਪਏ। ਸਰਦੂਲ ਸਿੰਕਦਰ ਨੂੰ ਵੀ ਕੋਰੋਨਾ ਹੋ ਗਿਆ ਸੀ ਉਨ੍ਹਾਂ ਦੀ ਵੀ ਮੌਤ ਹੋ ਗਈ ਹੈ। ਇਹ ਕੋਰੋਨਾ ਕਿਸੇ ਪ੍ਰੋਫੈਸਰ ਜਾਂ ਡਾਕਟਰ ਨੂੰ ਪੁੱਛ ਕੇ ਨਹੀਂ ਆਉਂਦਾ। ਜਦੋਂ ਵੀ ਕਿਸੇ ਨੂੰ ਇਹ ਬਿਮਾਰੀ ਲਗਦੀ ਹੈ ਤਾਂ ਕਿਸੇ ਨੂੰ ਪੁੱਛ ਕੇ ਨਹੀਂ ਲਗਦੀ। ਹੁਣ ਬਿਹਾਰ ਦੇ ਵਿੱਚ ਇੱਕ ਐਮ.ਪੀ. ਦੀ ਮੌਤ ਹੋ ਗਈ। ਆਪਾਂ ਨੂੰ ਇਸ ਤਰ੍ਹਾਂ ਨਹੀਂ ਸੋਚਣਾ ਚਾਹੀਦਾ। ਇਸ ਦੀ ਜਦੋਂ ਇਨਕੁਆਇਰੀ ਆ ਜਾਵੇਗੀ, ਤਾਂ ਤੁਹਾਡੇ ਸਾਹਮਣੇ ਰੱਖ ਦਿੱਤੀ ਜਾਵੇਗੀ। ਇਹ ਸੋਨੀ ਸਾਹਿਬ ਦਾ ਡਿਪਾਰਟਮੈਂਟ ਹੈ। ਇਹ ਮੇਰਾ ਡਿਪਾਰਟਮੈਂਟ ਨਹੀਂ ਹੈ।

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਜੀ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਚੀਮਾ ਜੀ, ਗੱਲ ਤਾਂ ਸੁਣ ਲਓ। ਇਹ ਮਹਿਕਮਾ ਹੈਲਥ ਮਹਿਕਮੇ ਦਾ ਸਵਾਲ ਨਹੀਂ ਹੈ। ਇਹ ਸਵਾਲ ਮੈਡੀਕਲ ਐਜੂਕੇਸ਼ਨ ਨਾਲ ਤੁਅਲੱਕ ਹੈ। ਇਹ ਵੱਖਰਾ ਸਵਾਲ ਦੇ ਦਿਓ। ਸੋਨੀ ਸਾਹਿਬ ਜਵਾਬ ਦੇ ਦੇਣਗੇ।

**ਸਰਦਾਰ ਹਰਪਾਲ ਸਿੰਘ ਚੀਮਾ:** ਇਹ ਇਨਕੁਆਇਰੀ ਇਨ੍ਹਾਂ ਦੇ ਅਧਿਕਾਰੀਆਂ ਕੋਲ ਪੈਂਡਿੰਗ ਪਈ ਹੈ ਜੀ।

**ਮਾਨਯੋਗ ਸਪੀਕਰ:** ਸੁਣਦੇ ਨਹੀਂ ਤੁਸੀਂ। ਤੁਸੀਂ ਇਸ਼ੂ ਰੇਜ਼ ਕਰ ਦਿੱਤਾ ਹੈ। ਉਨ੍ਹਾਂ ਦੇ ਧਿਆਨ ਵਿੱਚ ਆ ਗਿਆ ਹੈ। ਮੈਂ ਚਾਹਾਂਗਾ ਕਿ ਸਰਕਾਰ ਤੁਹਾਡੇ ਉਠਾਏ ਹੋਏ ਮੁੱਦੇ ਤੇ ਜ਼ਰੂਰ ਗੌਰ ਕਰਕੇ ਉਸ ਨੂੰ ਲਾਜਿਕਲ ਕਨਕਲੂਜ਼ਨ ਤੱਕ ਲੈ ਕੇ ਜਾਵੇ।

**ਸਰਦਾਰ ਹਰਪਾਲ ਸਿੰਘ ਚੀਮਾ:** ਥੈਂਕੂ ਯੂ।

**ਮਾਨਯੋਗ ਸਪੀਕਰ:** ਹਾਂ ਜੀ, ਮਜੀਠੀਆ ਜੀ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਰ, ਬੇਸਿਕਲੀ ਤਾਂ I think ਸਾਰੇ ਹਾਊਸ ਦਾ ਇਹੀ ਕਨਸਰਨ ਹੈ ਕਿ ਜਿਹੜਾ ਕੋਰੋਨਾ ਦੇ ਨਾਲ ਪੰਜਾਬ ਵਿੱਚ ਜਾਂ ਕਿਤੇ ਵੀ ਮੌਤਾਂ ਹੋ ਰਹੀਆਂ ਹਨ, ਉਸ ਦੀ ਗਿਣਤੀ ਘਟੇ। ਦੇਖੋ ਕਨਸਰਨ ਸ਼ੋਅ ਕਰਨ ਨਾਲ ਸਰਕਾਰ ਇੰਨੀ ਡਿਫੈਂਸਿਵ ਹੋ ਜਾਵੇ ਤਾਂ ਉਹ ਗੱਲ ਚੰਗੀ ਨਹੀਂ ਹੈ। ਮੰਤਰੀ ਸਾਹਿਬ ਦਾ ਵੀ ਇਲਾਜ ਫੋਰਟਿਸ ਵਿੱਚ ਹੋਇਆ ਹੈ। ਤੁਹਾਡੇ ਵਜ਼ੀਰ ਸਾਹਿਬ ਹੋਰ ਬੈਠੇ ਹਨ, ਚਲੋ ਚੰਗੀ ਗੱਲ ਹੈ ਤੁਸੀਂ ਸਾਰੇ ਤੰਦਰੁਸਤ ਹੋ ਗਏ। ਮਗਰ ਗਰੀਬ ਬੰਦਾ ਤਾਂ ਨਹੀਂ ਫੋਰਟਿਸ ਜਾ ਸਕਦਾ।

ਤੁਹਾਡਾ ਆਹ ਸਾਰੇ ਵਜ਼ੀਰ ਆਹ ਨਿਰਮਲ ਸਿੰਘ ਜੀ ਸ਼ੁਤਰਾਣਾ ਸਾਹਿਬ ਬੈਠੇ ਹਨ। ਉਹ ਸਰਕਾਰੀ ਹਸਪਤਾਲ ਗਏ। ਉਸ ਨੂੰ ਸਰਕਾਰੀ ਹਸਪਤਾਲ ਵਿੱਚੋਂ ਕਹਿ ਦਿੱਤਾ, ਉਸ ਨੂੰ ਵਿਚਾਰੇ ਨੂੰ ਉੱਥੋਂ ਭੱਜਣਾ ਪਿਆ. He did not have faith in the Corona facilities being provided by the State Government, So, ਜੇ ਕੋਈ ਕਮੀ ਪੇਸ਼ੀ ਹੈ ਉਸ ਨੂੰ ਸੁਧਾਰ ਲਵੋ।

**ਮੰਤਰੀ :** ਮੈਂ ਮਜੀਠੀਆ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਤਕਰੀਬਨ 49 ਲੱਖ ਬੰਦਿਆਂ ਦੇ ਹੁਣ ਤੱਕ..........(ਵਿਘਨ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਤੋਂ ਬੋਲ ਰਹੇ ਸਨ।)

**ਮੰਤਰੀ :** ਪਹਿਲਾਂ ਸੁਣ ਲਵੋ। ਫਿਰ ਗੱਲ ਕਰ ਲਵਾਂਗੇ ਆਪਾਂ। ਪਹਿਲਾਂ ਸੁਣ ਤਾਂ ਲਵੋ। ਸੁਣਨ ਦਾ ਮਾਦਾ ਰੱਖੋ ਆਪਣਾ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਾਡੀ ਗੱਲ ਸੁਣ ਲਵੋ। ਤੁਹਾਡਾ ਇਲਾਜ ਕਿੱਥੇ ਹੋਇਆ?

**ਮਾਨਯੋਗ ਸਪੀਕਰ:** ਜਵਾਬ ਦੇਣ ਦਿਓ।

**ਮੰਤਰੀ** : ਮੇਰਾ ਜਿੱਥੇ ਮਰਜ਼ੀ ਹੋਇਆ ਹੋਵੇ। ਤੁਸੀਂ ਇਸ ਗੱਲ ਤੋਂ ਕੀ ਲੈਣਾ ਹੈ।

**ਮਾਨਯੋਗ ਸਪੀਕਰ:** ਜਵਾਬ ਦੇਣ ਦਿਓ। ਜਵਾਬ ਦੇਣ ਦਿਓ।

**ਮੰਤਰੀ :** ਪਹਿਲੀ ਗੱਲ ਤਾਂ ਜੀ ਹੁਣ ਤੱਕ 49 ਲੱਖ ਬੰਦਿਆਂ ਦੀ ਸੈਂਪਲਿੰਗ ਅਤੇ ਟੈਸਟ ਕਰ ਚੁੱਕੇ ਹਾਂ। ਸਿਰਫ ਦੋ ਲੱਖ ਬੰਦੇ ਪਾਜ਼ੀਟਿਵ ਪਾਏ ਗਏ ਹਨ। ਠੀਕ ਹੈ ਕੋਈ ਦਸ ਪਰਸੈਂਟ ਬੰਦੇ ਹੋਣਗੇ ਜਿਹੜੇ ਪ੍ਰਾਈਵੇਟ ਹਸਪਤਾਲ ਵਿੱਚ ਗਏ ਹੋਣਗੇ। ਬਾਕੀ ਸਾਰੇ ਲੋਕਾਂ ਨੂੰ ਸਰਕਾਰੀ ਫੈਸਲਿਟੀਜ਼ ਦੇ ਉੱਤੇ ਂਗਕਕ ਰਾਂ ਫਰਤਵ ਇਲਾਜ਼ ਦਿੱਤਾ ਗਿਆ ਹੈ। ਜੇਕਰ ਕੋਈ ਪ੍ਰਾਈਵੇਟ ਫੈਸਲਿਟੀਜ਼ ਤੇ ਗਿਆ ਹੈ ਤਾਂ ਉਸ ਨੇ ਖਰਚਾ ਖੁਦ ਪੇਅ ਕੀਤਾ ਹੈ ਨਾ ਕਿ ਸਰਕਾਰ ਨੇ ਕੀਤਾ ਹੈ। ਦੂਜੀ ਗੱਲ ਇਹ ਹੈ ਕਿ ਜਦੋਂ ਇੱਕ ਬੰਦਾ ਤੁਹਾਡੇ ਵਰਗਾ (ਸਰਦਾਰ ਬਿਕਰਮ ਸਿੰਘ ਮਜੀਠੀਆ ਵੱਲ ਇਸ਼ਾਰਾ) ਤੁਹਾਨੂੰ ਵੀ ਤਾਂ ਕੋਰੋਨਾ ਹੋਇਆ ਸੀ।

**ਸਰਦਾਰ ਬਿਕਰਮ ਸਿੰਘ ਮਜੀਠੀਆ :** ਪਹਿਲਾਂ ਤੁਸੀਂ ਜਵਾਬ ਦਿਓ।

**ਮੰਤਰੀ :** ਪਲੀਜ਼ listen to me. ਤੁਹਾਨੂੰ ਹੋਇਆ ਸੀ ਜਾਂ ਨਹੀਂ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਪਹਿਲਾਂ ਤੁਸੀਂ ਮੇਰੀ ਗੱਲ ਸੁਣੋ।

**ਮੰਤਰੀ :** ਪਹਿਲਾਂ ਤੁਸੀਂ ਮੇਰੀ ਗੱਲ ਦਾ ਹਾਂ ਜਾਂ ਨਾਂਹ ਵਿੱਚ ਜਵਾਬ ਦਿਓ। ਮੈਂ ਫੋਰਟਿਸ ਵਿੱਚ ਇਲਾਜ ਕਰਵਾਇਆ ਹੈ ਤਾਂ ਆਪਣੇ ਖਰਚੇ ਤੇ ਕਰਵਾਇਆ ਹੈ। ਮੈਂ ਫੋਰਟਿਸ ਵਿੱਚ ਕਰਵਾਵਾਂ ਜਾਂ ਕਿਤੇ ਹੋਰ ਕਰਵਾਵਾਂ, ਤੁਸੀਂ ਪਹਿਲਾਂ ਦੱਸੋ ਤੁਹਾਨੂੰ ਕੋਰੋਨਾ ਹੋਇਆ ਕਿ ਨਹੀਂ ਹੋਇਆ?

**ਮਾਨਯੋਗ ਸਪੀਕਰ:** ਇਹ ਕੋਈ ਇਸ਼ੂ ਨਹੀਂ ਹੈ। ਇਹ ਇਸ਼ੂ ਨਹੀਂ ਹੈ। Why are you raising an issue out of non issue?

**ਸਰਦਾਰ ਬਿਕਰਮ ਸਿੰਘ ਮਜੀਠੀਆ:** ਇੱਕ ਸਕਿੰਟ ਸਰ। ਮੇਰਾ ਇਸ਼ੂ ਇਹ ਨਹੀਂ ਹੈ, ਸਰ।

**ਮਾਨਯੋਗ ਸਪੀਕਰ:** ਇੱਕ ਮਿੰਟ, ਇੱਕ ਮਿੰਟ, ਇੱਕ ਮਿੰਟ ਸਿੱਧੂ ਸਾਹਿਬ ਤੁਸੀਂ ਬੈਠੋ ਇੱਕ ਮਿੰਟ। ਹਾਂ ਮਜੀਠੀਆ ਜੀ ਤੁਸੀਂ ਦੱਸੋ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਮੇਰਾ ਇਸ਼ੂ ਨਹੀਂ ਹੈ, ਸਰ। ਮੈਂ ਤਾਂ ਬੜੀ humbly with folded hands, ਮੈਂ ਇਸ ਲਈ ਇਸ ਗੱਲ ਨੂੰ ਹਾਈਲਾਈਟ ਕੀਤਾ, ਕਾਂਗੜ ਸਾਹਿਬ ਤੰਦਰੁਸਤ ਹੋ ਗਏ। ਸਾਨੂੰ ਬੜੀ ਤਸੱਲੀ ਹੈ। ਮਗਰ ਮੇਰਾ ਸਵਾਲ ਇਹ ਸੀ ਕਿ ਜੇ ਤੁਹਾਨੂੰ ਸਰਕਾਰੀ ਫੈਸਲਿਟੀਜ਼ ਤੇ ਇੰਨਾ ਭਰੋਸਾ ਹੈ ਤਾਂ ਤੁਸੀਂ ਆਪਣਾ ਇਲਾਜ ਫੋਰਟਿਸ ਤੋਂ ਕਿਉਂ ਕਰਵਾਇਆ। ਸਾਰੇ ਵਜ਼ੀਰਾਂ ਨੇ ਦੇਖੋ ਇਹ ਤੰਦਰੁਸਤ ਹੋ ਗਏ। ਤੁਸੀਂ ਕਿਉਂ ਲੋਕਾਂ ਨੂੰ ਮਿਸਲੀਡ ਕਰ ਰਹੇ ਹੋ। (ਵਿਘਨ)

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਪਲੀਜ਼ ਰੁਕੋ ਤਾਂ ਸਹੀ ਇੱਕ ਮਿੰਟ। ਇੱਕ ਮਿੰਟ ਰੁਕੋ। ਸਿੱਧੂ ਸਾਹਿਬ ਇੱਕ ਮਿੰਟ ਰੁਕੋ। ਇੱਕ ਮਿੰਟ ਰੁਕੋ ਤੁਸੀਂ ਸਾਰੇ। ਇੱਕ ਮਿੰਟ। ਸਿੱਧੂ ਸਾਹਿਬ ਇੱਕ ਮਿੰਟ ਮੇਰੇ ਕਹਿਣ ਤੇ ਰੁਕੋ। ਹਾਂ ਮਜੀਠੀਆ ਜੀ, ਤੁਹਾਡੀ ਗੱਲ ਮੁੱਕ ਗਈ ਮਜੀਠੀਆ ਜੀ? ਹਾਂ ਹੁਣ ਦਿਓ ਸਿੱਧੂ ਸਾਹਿਬ, ਹੁਣ ਦਿਓ ਜਵਾਬ।

**ਮੰਤਰੀ :** ਸਪੀਕਰ ਸਾਹਿਬ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਅੱਜ ਸਾਡੇ ਸਤਿਕਾਰਯੋਗ ਮਾਤਾ ਜੀ *** ਇਸ ਦੁਨੀਆ ਵਿੱਚ ਨਹੀਂ ਰਹੇ। ਉਨ੍ਹਾਂ ਦਾ ਇਲਾਜ ਕਿੱਥੋਂ ਹੋਇਆ ਸੀ, ਅਮਰੀਕਾ ਤੋਂ। *** ਦਾ ਇਲਾਜ ਕਿੱਥੋਂ ਹੋਇਆ ਸੀ, ਅਮਰੀਕਾ ਤੋਂ। ਉਹ ਉੱਥੇ ਕਿਉਂ ਗਏ। ਉਹ ਖਰਚਾ ਕਿਸ ਦਾ ਸੀ, ਸਰਕਾਰੀ ਖਰਚੇ ਤੇ ਹੋਇਆ ਸੀ ਸਾਰਾ ਇਲਾਜ। (ਥੰਪਿੰਗ) ਤੁਹਾਡੇ ਫਾਦਰ ਸਾਹਿਬ ਦਾ ਇਲਾਜ ਵੀ ਫੋਰਟਿਸ ਵਿੱਚ ਹੋਇਆ ਸੀ।

**ਮਾਨਯੋਗ ਸਪੀਕਰ:** ਮੇਹਣਾ-ਮੇਹਣੀ ਨਾ ਹੋਵੋ।

(ਇਸ ਸਮੇਂ ਟਰੇਜ਼ਰੀ ਬੈਂਚਿਜ਼ ਅਤੇ ਆਪੋਜ਼ੀਸ਼ਨ ਬੈਂਚਿਜ਼ ਦੇ ਬਹੁਤ ਸਾਰੇ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਆਗਿਆ ਬੋਲ ਰਹੇ ਸਨ ਅਤੇ ਸਦਨ ਵਿੱਚ ਬਹੁਤ ਸ਼ੋਰ ਸੀ ।)

**ਮਾਨਯੋਗ ਸਪੀਕਰ:** ਅਗਲਾ ਸਵਾਲ, ਅਗਲਾ ਸਵਾਲ ਬੈਠ ਜਾਵੋ। ਦਲਵੀਰ ਸਿੰਘ ਗੋਲਡੀ ਅਗਲਾ ਸਵਾਲ। ਬੈਠ ਜਾਵੋ। (ਵਿਘਨ) (ਸ਼ੋਰ) ਇੱਕ ਮਿੰਟ ਜੀ, ਇੱਕ ਮਿੰਟ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ 3234

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

(ਇਸ ਸਮੇਂ ਟਰੈਜ਼ਰੀ ਬੈਂਚਿਜ਼ ਦੇ ਕੁਝ ਮੈਂਬਰ ਆਪਣੀ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜ਼ਾਜਤ ਤੋਂ ਬੋਲ ਰਹੇ ਸਨ)

**ਮਾਨਯੋਗ ਸਪੀਕਰ** : ਬੈਠ ਜਾਓ ਜੀ । (ਵਿਘਨ......ਸ਼ੋਰ)। (ਸ਼ੇਮ ਸ਼ੇਮ ਦੀਆਂ ਅਵਾਜ਼ਾਂ) ਇੱਕ ਮਿੰਟ ਜੀ। ਮੈਂ ਸਾਰੇ ਹਾਊਸ ਨੂੰ ਬੇਨਤੀ ਕਰਦਾ ਹਾਂ ਜੇ ਗੱਲ ਚੱਲੇਗੀ ਤਾਂ ਬੜੀ ਦੂਰ ਤੱਕ ਜਾਏਗੀ, ਅਗਲਾ ਇਸ਼ੂ ਆਉਣ ਦਿਓ। ਮਨਜੀਤ ਸਿੰਘ ਬਿਲਾਸਪੁਰ, ਤੁਸੀਂ ਬੋਲੋ।

**ਸ਼੍ਰੀ ਅਮਨ ਅਰੋੜਾ** : ਪਲੀਜ਼।

**ਮਾਨਯੋਗ ਸਪੀਕਰ :** ਅਰੋੜਾ ਜੀ, ਬੈਠ ਜਾਓ। ਮੇਰੇ ਸਵਾਲ ਰਹਿ ਜਾਣੇ ਹਨ। ਮੈਂ ਇਸ ਬਹਿਸ ਦੇ ਅੱਗੇ ਨਹੀਂ ਜਾਣਾ। ਮੇਰੇ ਸਵਾਲ ਰਹਿ ਜਾਣੇ ਹਨ। ਮਨਜੀਤ ਸਿੰਘ ਬਿਲਾਸਪੁਰ। ਸਿੰਗਲਾ ਜੀ। (ਵਿਘਨ...........ਸ਼ੋਰ)। ਮੇਰੇ ਸਵਾਲ ਰਹਿ ਜਾਣੇ ਹਨ। ਜਿਨ੍ਹਾਂ ਲੋਕਾਂ ਨੇ ਸਵਾਲ ਲਗਾਏ ਹੋਏ ਹਨ, ਉਨ੍ਹਾਂ ਦੇ ਸਵਾਲ ਰਹਿ ਜਾਣੇ ਹਨ। ਸਿੰਗਲਾ ਜੀ।

--------------

***3020 ਉੱਤਰ ਵੱਲੋਂ ਲੋਕ ਨਿਰਮਾਣ ਮੰਤਰੀ ਅਤੇ ਸਿੱਖਿਆ ਮੰਤਰੀ, ਪੰਜਾਬ (ਸ਼੍ਰੀ ਵਿਜੈ ਇੰਦਰ ਸਿੰਗਲਾ)**

**ਮੰਤਰੀ :** ਸਰ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਦਾ ਜੋ ਸਵਾਲ ਹੈ, ਉਸ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜੀ ਪਿੰਡ ਭਾਗੀਕੇ ਤੋਂ ਲੈ ਕੇ ਸੈਦੋਕੇ ਤੱਕ ਦੀ ਸੜਕ ਹੈ ਔਰ ਇਸ ਦੇ ਵਿੱਚ ਇਨ੍ਹਾਂ ਨੇ ਕਿਹਾ ਹੈ ਕਿ ਇਸ ਦੇ ਵਿੱਚ ਟੋਏ ਪੈ ਗਏ ਹਨ ਅਤੇ ਇਸ ਦੀ ਰਿਪੇਅਰ ਦੀ ਲੋੜ ਹੈ। ਮੈਂ ਮਾਨਯੋਗ ਮੈਂਬਰ ਸਾਹਿਬ

ਨੂੰ ਵੀ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਇਹ ਆਉਣ ਵਾਲੀਆਂ ਬਰਸਾਤਾਂ ਤੋਂ ਇਸ ਦਾ ਕੰਮ ਮੁਕੰਮਲ ਹੋ ਜਾਵੇਗਾ ਔਰ ਜਿੱਥੋਂ ਤੱਕ ਮੈਂਬਰ ਸਾਹਿਬ ਦਾ ਦੂਜਾ ਸਵਾਲ ਹੈ, ਇਹ ਦੂਜੀ ਸੜਕ ਬਾਰੇ ਇਨ੍ਹਾਂ ਨੇ ਦੱਸਿਆ ਹੈ ਕਿ ਜਿਹੜੀ ਰਾਉਕੇ ਤੋਂ ਬੀੜ ਬਧਨੀ ਤੱਕ ਹੈ, ਇਹ ਓ.ਡੀ.ਆਰ. 04 ਦਾ ਪਾਰਟ ਹੈ। ਅਜੀਤਵਾਲ ਢੁੱਡੀਕੇ , ਬੁੱਟਰ, ਰਣਸਿੰਘ ਖੁਰਦ ਤੋਂ ਨਿਹਾਲਸਿੰਘ ਵਾਲਾ ਦੀ ਲੈਂਥ ਜਿਹੜੀ ਹਾਈਵੇਅ ਨੂੰ ਜਾ ਕੇ ਮਿਲਦੀ ਹੈ, ਉਸ ਨੂੰ ਰਿਪੇਅਰ ਕਰਨ ਦੀ ਗੱਲ ਹੈ ਜਾਂ ਨਵੀਂ ਬਣਾਉਣ ਦੀ ਗੱਲ ਹੈ, ਇਸ ਦਾ 11 ਕਰੋੜ 97 ਲੱਖ ਦਾ ਐਸਟੀਮੈਟ ਮੰਜ਼ੂਰ ਹੋ ਚੁੱਕਿਆ ਹੈ ਤੇ ਆਉਣ ਵਾਲੇ ਫਾਈਨਾਂਸ਼ੀਅਲ ਸਾਲ ਦੇ ਵਿੱਚ ਇਹ ਸੜਕ ਮੁਕੰਮਲ ਕਰ ਦਿੱਤੀ ਜਾਵੇਗੀ।

**ਸਰਦਾਰ ਮਨਜੀਤ ਸਿੰਘ**: ਬਹੁਤ ਬਹੁਤ ਧੰਨਵਾਦ ਜੀ। ਪਰ ਸਰ ਬਰਸਾਤਾਂ ਤੋਂ ਪਹਿਲਾਂ ਬਣਾ ਦਿਓ, ਬਰਸਾਤਾਂ ਲੰਘ ਨਾ ਜਾਣ।

**ਮਾਨਯੋਗ ਸਪੀਕਰ**: ਥੈਂਕ ਯੂ, ਥੈਂਕ ਯੂ। ਹਾਂ ਜੀ, ਖਹਿਰਾ ਸਾਹਿਬ ਤੁਸੀਂ ਦੱਸੋ।

**ਸਰਦਾਰ ਸੁਖਪਾਲ ਸਿੰਘ ਖਹਿਰਾ**: ਸਰ।

(ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਸਰਦਾਰ ਰਮਨਜੀਤ ਸਿੰਘ ਸਿੱਕੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਸਪਲੀਮੈਂਟਰੀ ਦੀ ਮੰਗ ਕਰ ਰਹੇ ਸਨ)

**ਮਾਨਯੋਗ ਸਪੀਕਰ:** ਇੱਕ ਮਿੰਟ ਖਹਿਰਾ ਸਾਹਿਬ। ਬੋਲ ਲੈਣ ਦਿਓ। ਤੁਸੀਂ ਬਾਅਦ ਵਿੱਚ ਬੋਲ ਲੈਣ।

**ਸਰਦਾਰ ਰਮਨਜੀਤ ਸਿੰਘ ਸਿੱਕੀ:** ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਇੱਕ ਚੋਹਲਾ ਸਾਹਿਬ ਪਿੰਡ ਹੈ, ਉੱਥੋਂ ਡੇਢ ਕਿਲੋਮੀਟਰ ਦਾ ਸਰਿਆਲੀ ਨੂੰ ਸੜਕ ਦਾ ਟੋਟਾ ਹੈ। ਪਿਛਲੇ ਦੋ ਸਾਲਾਂ ਤੋਂ ਐਸਟੀਮੈਟ ਲੱਗ ਚੁੱਕਿਆ ਹੈ। ਸਰਕਾਰ ਨੇ ਕਿਹਾ ਹੈ ਕਿ ਇਹ ਸੜਕ ਅਸੀਂ ਕੰਕਰੀਟ ਦੀ ਬਣਵਾਂਗੇ। ਉਹ ਜਿਹੜੀ ਸੜਕ ਹੈ, ਉਹ ਚੋਹਲਾ ਸਾਹਿਬ ਕਸਬੇ ਤੋਂ 15 ਪਿੰਡਾਂ ਨੂੰ ਲਿੰਕ ਹੈ ਔਰ 15 ਪਿੰਡਾਂ ਦੇ ਬੰਦੇ ਉਸ ਸੜਕ ਉਪਰੋਂ ਲੰਘ ਕੇ ਜਾਂਦੇ ਹਨ।

**ਮਾਨਯੋਗ ਸਪੀਕਰ:** ਇਹ ਵੱਖਰਾ ਸਵਾਲ ਬਣਦਾ ਹੈ ਜੀ। ਹਾਂ ਜੀ, ਖਹਿਰਾ ਸਾਹਿਬ ਤੁਸੀਂ ਦੱਸੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ ਮੈਂ ਤੁਹਾਡੇ ਜ਼ਰੀਏ PWD Minister and also Education Minister, ਜਿਨ੍ਹਾਂ ਦਾ ਚਾਰਜ ਸਿੰਗਲਾ ਸਾਹਿਬ ਕੋਲ ਹੈ, ਇੱਕ ਸੰਦੀਪ ਸਿੰਘ ਧਾਲੀਵਾਲ ਜੋ ਕਿ Houston (USA) ਦੇ ਵਿੱਚ Deputy Sheriff*s ਦੀ ਨੌਕਰੀ ਕਰਦੇ ਸੀ, ਉਸ ਦੀ ਗੋਲੀ ਮਾਰ ਕੇ ਹੱਤਿਆ ਕਰ ਦਿੱਤੀ ਸੀ। ਉਸ ਵਕਤ ਪਿੰਡ ਦੀ ਪੰਚਾਇਤ ਨੇ ਅਤੇ ਸਮੂਹ ਇਲਾਕਾ ਨਿਵਾਸੀਆਂ ਨੇ

ਇਹ ਫਰਿਆਦ ਕੀਤੀ ਸੀ ਕਿ ਜਿਹੜੀ ਉੱਥੋਂ ਨੈਸ਼ਨਲ ਹਾਈਵੇਅ ਤੋਂ ਧਾਲੀਵਾਲ ਬੇਟ ਦੀ ਸੜਕ ਪਿੰਡ ਵੱਲ ਨੂੰ ਜਾਂਦੀ ਹੈ, ਉਸ ਸੜਕ ਦਾ ਨਾਂ ਸ਼ਹੀਦ ਸੰਦੀਪ ਸਿੰਘ ਧਾਲੀਵਾਲ ਦੇ ਨਾਂਅ ਤੇ ਰੱਖ ਦਿਓ। ਦੂਜਾ ਜਿਹੜਾ ਪਿੰਡ ਦਾ ਸਰਕਾਰੀ ਹਾਈ ਸਕੂਲ ਹੈ, ਉਸ ਦਾ ਨਾਂਅ ਵੀ ਬਦਲ ਕੇ ਉਸ ਦੇ ਨਾਂਅ ਤੇ ਰੱਖ ਦਿਓ and for that matter, I had written a DO letter to both of your departments but unfortunately ਹੁਣ ਦੋ ਸਾਲ ਲੰਘ ਚੁੱਕੇ ਹਨ, ਪਰ ਕੁਝ ਨਹੀਂ ਹੋਇਆ। ਉਨ੍ਹਾਂ ਲੋਕਾਂ ਦੀ ਬੜੀ genuine ਮੰਗ ਹੈ। ਉਹ ਮੈਂ ਅੱਜ Place on record ਕਰ ਦਿੱਤੀ ਹੈ ਅਤੇ ਜੇ ਕਹਿੰਦੇ ਹੋ ਤਾਂ ਮੈਂ Email iK by post ਤੁਹਾਨੂੰ ਦੁਬਾਰਾ ਭੇਜ ਦੇਵਾਂਗਾ। ਪਲੀਜ਼ ਉਹ ਕਰ ਦੇਣਾ ਜੀ।

**ਮਾਨਯੋਗ ਸਪੀਕਰ**: ਹਾਂ ਜੀ, ਸਿੰਗਲਾ ਸਾਹਿਬ। It is a request it is not a question. ਤੁਹਾਡੇ ਧਿਆਨ ਦੇ ਵਿੱਚ ਆ ਗਿਆ।

**ਮੰਤਰੀ** : ਸਰ, ਮੈਂ ਸਦਨ ਨੂੰ ਤੁਹਾਡੀ ਮਾਰਫਤ ਇਹ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ ਸਮਿਆਂ ਦੇ ਵਿੱਚ ਜਿਨ੍ਹਾਂ ਲੋਕਾਂ ਨੇ ਸਾਡੇ ਦੇਸ਼ ਦੇ ਵਾਸਤੇ ਸ਼ਹਾਦਤ ਦਿੱਤੀ ਹੈ, ਜਿਹੜੇ ਲੋਕਾਂ ਨੇ ਦੇਸ਼ ਦੀ ਆਜ਼ਾਦੀ ਦੇ ਲਈ ਕੁਰਬਾਨੀਆਂ ਕੀਤੀਆਂ ਸਨ, ਅਸੀਂ ਬਹੁਤ ਸਾਰੇ ਸਕੂਲਾਂ ਨੂੰ, ਜਿੱਥੋਂ ਜਿੱਥੋਂ ਵੀ ਮੰਗ ਆਉਂਦੀ ਹੈ, ਜਿਹੜੇ ਸਾਡੇ ਪਾਲਿਸੀ ਦੇ ਅਧੀਨ ਪੈਂਦੇ ਹਨ, ਅਸੀਂ ਉਨ੍ਹਾਂ ਦੇ ਨਾਂਅ ਤੇ ਸਕੂਲਾਂ ਦੇ ਨਾਂਅ ਰੱਖੇ ਹਨ। ਇਸੇ ਤਰਜੀਹ ਦੇ ਉਪਰ ਜਿਥੇ ਸੜਕਾਂ ਦੀ ਗੱਲ ਹੈ, ਜਿਥੇ ਜਿਥੇ ਕਿਤੇ ਸੜਕਾਂ ਦੀ ਮੰਗ ਆਈ ਹੈ ਅਤੇ ਜੇ ਉਹ ਪਾਲਿਸੀ ਵਿਚ ਫਾਲ ਕਰਦੇ ਹਨ ਤਾਂ ਅਸੀਂ ਉਸ ਨੂੰ ਰੱਖਿਆ ਹੈ । ਜਿਹੜੀ ਗੱਲ ਮੈਂਬਰ ਸਾਹਿਬ ਨੇ ਰੱਖੀ ਹੈ ਮੈਂ ਇਸ ਨੂੰ ਐਗਜਾਮਿਨ ਕਰਵਾ ਲੈਂਦਾ ਹੈ ਅਤੇ ਜੇਕਰ ਉਹ ਪਾਲਿਸੀ ਵਿਚ ਆਉਂਦਾ ਹੋਵੇਗਾ ਤਾਂ ਉਸ ਨੂੰ ਰੱਖ ਦਿਆਂਗੇ।

**ਮਾਨਯੋਗ ਸਪੀਕਰ:** ਥੈਂਕ ਯੂ।

-----------

### *3185 ਜਵਾਬ ਵੱਲੋਂ ਸਥਾਨਕ ਸਰਕਾਰ ਮੰਤਰੀ (ਸ਼੍ਰੀ ਬ੍ਰਹਮ ਮਹਿੰਦਰਾ) ਪੰਜਾਬੀ

**ਸ਼੍ਰੀ ਰਮਿੰਦਰ ਸਿੰਘ ਆਵਲਾ:** ਧੰਨਵਾਦ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਾਣੀ ਦੇ ਨਾਲ ਨਾਲ ਸੀਵਰੇਜ ਦੇ ਕੰਮ ਹੋਣ ਤੋਂ ਬਾਅਦ ਹੀ ਉਥੇ ਸੜਕਾਂ ਬਣ ਸਕਦੀਆਂ ਹਨ। ਸਪੀਕਰ ਸਾਹਿਬ, ਜਿਹੜੇ ਪਿਛਲੇ ਦਿਨੀਂ ਮਿਉਂਸਿਪਲ ਇਲੈਕਸ਼ਨ ਹੋਏ ਹਨ, ਉਥੇ 11 ਵਿਚੋਂ 10 ਸੀਟਾਂ ਮੰਤਰੀ ਸਾਹਿਬ ਲੋਕਾਂ ਨੇ ਇਸ ਵਿਸ਼ਵਾਸ ਨਾਲ ਕਾਂਗਰਸ ਪਾਰਟੀ ਦੀ ਝੋਲੀ ਵਿਚ ਪਾਈਆਂ ਹਨ (ਟਰੇਜ਼ਰੀ ਬੈਂਚਿਜ਼ ਵਲੋਂ ਥੰਪਿੰਗ) ਕਿ ਜੋ ਬਹੁਤ ਲੰਮੇ ਤੋਂ ਉਥੋਂ ਦੇ ਲੋਕਾਂ ਨੂੰ ਪੀਣ ਦਾ ਪਾਣੀ ਤੱਕ ਨਹੀਂ

ਮਿਲਦਾ ਪਿਆ ਸੀ ਜਿਹੜਾ ਉਥੇ ਗਰਾਊਂਡ ਵਾਟਰ ਹੈ ਕਿਉਂਕਿ ਅਰਨੀਵਾਲੇ ਦਾ ਛੱਪੜ ਹੈ ਉਹ 8-9 ਕਿੱਲਿਆਂ ਵਿੱਚ ਬਿਲਕੁਲ ਸੈਂਟਰ ਦੇ ਵਿੱਚ ਹੈ ਔਰ ਛੋਟੇ ਛੋਟੇ ਛੱਪੜ ਬਸਤੀਆਂ ਵਿਚ ਬਣੇ ਹੋਏ ਹਨ । ਉਥੇ ਸੇਮ ਕਰਕੇ, ਸ਼ੋਰੇ ਕਰਕੇ ਗਰਾਊਂਡ ਵਾਟਰ ਬਹੁਤ ਗੰਦਾ ਹੈ, ਪੀਣ ਦੇ ਲਾਇਕ ਨਹੀਂ ਹੈ, ਇਸ ਕਰਕੇ ਜਲਦੀ ਤੋਂ ਜਲਦੀ ਸੀਵਰੇਜ ਦਾ ਪਾਣੀ ਆਪਾਂ ਬਾਹਰ ਕੱਢੀਏ। ਸੀਵਰੇਜ਼ ਟਰੀਟਮੈਂਟ ਪਲਾਂਟ ਲਗਾਈਏ ਤਾਂ ਜੋ ਲੋਕਾਂ ਨੂੰ ਉਥੇ ਸਹੂਲਤ ਮਿਲ ਸਕੇ। ਮੰਤਰੀ ਸਾਹਿਬ 10 ਸਾਲ ਅਰਨੀਵਾਲਾ ਪਿੰਡ ਦੇ ਲੋਕਾਂ ਨੇ ਪੰਜਾਬ ਵਿਚ ਮੁੱਖ ਮੰਤਰੀ ਬਣਾ ਕੇ ਭੇਜਿਆ ਹੈ ਔਰ ਬਹੁਤ ਸ਼ਰਮ ਦੀ ਗੱਲ ਹੈ ਕਿ ਉਥੋਂ ਦੇ ਲੋਕਾਂ ਦੇ ਕੋਲ ਪੀਣ ਦਾ ਪਾਣੀ ਨਹੀਂ ਹੈ। ਇੱਕ ਗੱਲ ਹੋਰ ਮੰਤਰੀ ਸਾਹਿਬ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਜਿੰਨੀ ਦੇਰ ਤੱਕ ਪਾਣੀ ਦਾ ਤੇ ਸੀਵਰੇਜ ਦਾ ਕੰਮ ਪੈਰੇਲਲ ਨਹੀਂ ਚਲੇਗਾ ਉਤਨੀ ਦੇਰ ਤੱਕ ਸੜਕਾਂ ਨਹੀਂ ਬਣਨਗੀਆਂ । ਸਾਰਾ ਸ਼ਹਿਰ ਪੁਟਿਆ ਹੋਇਆ ਹੈ...

**ਮਾਨਯੋਗ ਸਪੀਕਰ:** ਆਵਲਾ ਜੀ, ਸਵਾਲ ਪੁੱਛੋ।ਇਸ ਤਰ੍ਹਾਂ ਨਹੀਂ।

**ਸ਼੍ਰੀ ਰਮਿੰਦਰ ਸਿੰਘ ਆਵਲਾ:** ਇਹ ਕਦੋਂ ਤੱਕ ਸੀਵਰੇਜ ਦਾ ਤੇ ਪੀਣ ਵਾਲੇ ਵਾਲਾ ਦਾ ਲੋਕਾਂ ਦਾ ਕੰਮ ਕਦੋਂ ਤੱਕ ਕਰਵਾ ਦਿਆਂਗੇ?ਇਸ ਨੂੰ ਟਾਈਮ ਬਾਊਂਡ ਕਰ ਦਿੱਤਾ, ਇਹ ਦੱਸ ਦਿੱਤਾ ਜਾਵੇ। ਧੰਨਵਾਦ ਜੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਕੰਪਨੀ ਜਿਹੜੀ ਹੈ, ਇਸ ਨੂੰ ਪੰਜਾਬ ਵਿਚ ਕਈ ਜਗ੍ਹਾ ਕੰਟਰੈਕਟ ਦਿੱਤਾ ਗਿਆ ਸੀ, ਇਹ ਸਾਰੇ ਕੰਟਰੈਕਟਸ ਸਾਲ 2017 ਤੋਂ ਪਹਿਲਾਂ ਦਿੱਤੇ ਗਏ ਸੀ ਪਰ ਉਸ ਕੰਪਨੀ ਨੇ ਪੰਜਾਬ ਵਿਚ ਸਾਰੇ ਲੋਕਾਂ ਨੂੰ ਖਰਾਬ ਕੀਤਾ। ਮੇਰੀ ਸਤਿਕਾਰਯੋਗ ਮੁੱਖ ਮੰਤਰੀ ਸਾਹਿਬ ਨਾਲ ਇਸ ਇਸ਼ੂ ਉਤੇ ਗੱਲ ਵੀ ਹੋਈ ਸੀ । ਸਰ, ਅੱਜ ਮੈਂ ਡਿਟੇਲ ਵਿਚ ਤਾਂ ਹੀ ਗੱਲ ਕਰ ਰਿਹਾ ਹਾਂ ਕਿ ਇਸ ਕੰਪਨੀ ਦੇ ਕੰਮ ਹੋਰ ਸ਼ਹਿਰਾਂ ਵਿੱਚ ਵੀ ਹਨ । ਅਸੀਂ ਹੁਣ ਕੰਪਨੀ ਤੋਂ ਛੁਟਕਾਰਾ ਕਰ ਲਿਆ ਹੈ ਔਰ ਅਸੀਂ ਸਾਰੀ ਗੱਲ ਨੂੰ ਲੋਕਲਲਾਈਜ਼ ਕਰਨ ਲੱਗੇ ਹਾਂ । ਮੈਨੂੰ ਪਤਾ ਹੈ ਕਿ ਇਹ ਅਰਨੀਵਾਲਾ ਤੋਂ ਬੜੇ ਘੱਲੂਘਾਰੇ ਤੋਂ ਜਿੱਤ ਕੇ ਆਏ ਹਨ, ਜਲਾਲਾਬਾਦ ਜਿੱਤਣਾ ਉਹ ਵੀ ਐਸੇ ** ਤੋਂ ਸੀਟ ਖੋਹਣੀ ਮੈਂ ਸਮਝਦਾ ਹਾਂ ਕਿ ਬੜੀ ਐਪਰੀਸ਼ੀਏਬਲ ਗੱਲ ਹੈ। ਮੈਂ ਇਨ੍ਹਾਂ ਨੂੰ ਐਪਰੀਸ਼ੀਏਟ ਕਰਦਾ ਹਾਂ..

**ਮਾਨਯੋਗ ਸਪੀਕਰ:** ** ਸ਼ਬਦ ਕੱਟ ਦਿਉ (ਹਾਸਾ)

**ਮੰਤਰੀ:** ਚਲੋ ਕੱਟ ਦਿਉ। ਮੈਂ ਇਨ੍ਹਾਂ ਨੂੰ ਐਸ਼ੋਅਰ ਕਰਦਾ ਹਾਂ ਕਿ ਇਨ੍ਹਾਂ ਦੀ ਵਾਟਰ ਸਪਲਾਈ ਜਿਹੜੀ ਹੈ ਉਸ ਦਾ ਵੀ ਅਸੀਂ ਪਲਾਨਿੰਗ ਕਰਨ ਲੱਗੇ ਹਾਂ। ਤੁਹਾਡੇ ਨੇੜੇ ਦੀਪ ਵਾਲਾ ਮਾਈਨਰ ਹੈ, ਅਸੀਂ ਦੀਪ ਵਾਲਾ

** Expunged as ordered by the Chair.

ਮਾਈਨਰ ਤੋਂ ਲਿੰਕ ਕਰ ਦੇਣਾ ਹੈ ਔਰ ਸਪੀਕਰ ਸਾਹਿਬ, ਬਹੁਤ ਜਲਦੀ ਮੈਂ ਐਸ਼ੋਅਰ ਕਰਦਾ ਹਾਂ ਕਿ ਇਨ੍ਹਾਂ ਦਾ ਕੰਮ ਪਹਿਲ ਦੇ ਅਧਾਰ ਉਤੇ ਅਸੀਂ ਕਰਨਾ ਹੈ। ਮੁੱਖ ਮੰਤਰੀ ਸਾਹਿਬ ਨੇ ਵੀ ਇਸ ਪ੍ਰਾਜੈਕਟ ਨੂੰ ਕਰਨ ਲਈ ਕਲੀਅਰ ਕੀਤਾ ਹੋਇਆ ਹੈ।

**ਮਾਨਯੋਗ ਸਪੀਕਰ :** ਆਵਲਾ ਜੀ, ਤੁਹਾਡਾ ਕੰਮ ਹੋ ਗਿਆ ।

**ਸ਼੍ਰੀ ਰਮਿੰਦਰ ਸਿੰਘ ਆਵਲਾ:** ਮੰਤਰੀ ਸਾਹਿਬ, ਸੀਵਰੇਜ ਦਾ ਕੰਮ ਕਦੋਂ ਸ਼ੁਰੂ ਹੋ ਜਾਵੇਗਾ ਤੇ ਉਸ ਦੇ ਫੰਡਜ਼ ਆਉਣ ਤੋਂ ਬਾਅਦ ਕਦੋਂ ਟੈਂਡਰ ਲੱਗ ਜਾਵੇਗਾ, ਇਹ ਟਾਈਮ ਬਾਊਂਡ ਕਰ ਦਿੱਤਾ ਜਾਵੇ।

**ਮੰਤਰੀ:** ਬਹੁਤ ਜਲਦੀ ਅਸੀਂ ਟੈਂਡਰ ਲਗਾਉਣ ਲੱਗੇ ਹਾਂ। ਬਹੁਤ ਜਲਦ।

**ਸ਼੍ਰੀ ਰਮਿੰਦਰ ਸਿੰਘ ਆਵਲਾ:** ਧੰਨਵਾਦ, ਮੰਤਰੀ ਸਾਹਿਬ।

**ਮਾਨਯੋਗ ਸਪੀਕਰ:** ਸੁਖਪਾਲ ਸਿੰਘ ਜੀ, ਖਹਿਰਾ ਸਾਹਿਬ ਪਹਿਲਾਂ ਦੇ ਖੜ੍ਹੇ ਹਨ। ਹਾਂ ਜੀ, ਖਹਿਰਾ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ, ਮੈਂ ਮਨਿਸਟਰ ਸਾਹਿਬ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਤੁਸੀਂ ਆਪ ਇਹ ਐਡਮਿੱਟ ਕਰ ਲਿਆ ਹੈ ਕਿ ਇਹ ਜਿਹੜੀ ਟਾਟਾ ਦੀ ਸਬਸਿਡਰੀ ਕੰਪਨੀ ਮੈਸ: ਸਾਹਪੁਰਜੀ ਪਲਨੂਜ਼ੀ ਸੀ, ਇਸ ਨੂੰ bulk ਵਿੱਚ ਪਿਛਲੀ ਅਕਾਲੀ ਦਲ ਦੀ ਸਰਕਾਰ ਨੇ ਸਾਰੇ ਸ਼ਹਿਰਾਂ ਕਸਬਿਆਂ ਦਾ ਕੰਮ ਦੇ ਦਿੱਤਾ । ਅਲਟੀਮੇਟਲੀ ਉਨ੍ਹਾਂ ਨੂੰ ਕੰਮ ਦੇ ਦਿੱਤਾ ਗਿਆ, ਉਨ੍ਹਾਂ ਨੇ ਅੱਗੇ ਕੰਮ ਸਬ-ਲੈਟ ਕਰ ਦਿੱਤਾ, ਸਬ-ਲੈੱਟ ਵਾਲਿਆਂ ਨੇ ਨੇ ਅੱਗੇ ਸਬ-ਲੈੱਟ ਕਰ ਦਿੱਤਾ as a result it went two three steps down to the contractors. ਇਹ ਪੈਸਾ ਖਾ ਕੇ ਫੁਰ ਹੋ ਗਏ। ਜਦੋਂ ਨਵਜੋਤ ਸਿੱਧੂ ਜੀ ਲੋਕਲ ਬਾਡੀਜ਼ ਮਨਿਸਟਰ ਸਨ, ਮੈਂ ਇਨ੍ਹਾਂ ਨੂੰ ਰਿਕੁਐਸਟ ਕੀਤੀ ਸੀ ਕਿ ਤੁਸੀਂ ਕੋਈ ਕਸਬਾ ਚੁਣ ਲਓ, my constituency is the victim of third rate work of sewerage. ਨਾਲੇ ਤਾਂ ਪੈਸਾ ਲੱਗ ਗਿਆ।

**ਮਾਨਯੋਗ ਸਪੀਕਰ** : ਸਵਾਲ ਕਰੋ। ਸਵਾਲ ਤੇ ਆਓ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਨਗਰ ਪੰਚਾਇਤਾਂ ਦੀਆਂ ਸੜਕਾਂ 8-8 ਸਾਲ ਪੁੱਟੀਆਂ ਰਹੀਆਂ, ਜਿਹੜੀਆਂ ਪਾਈਪਾਂ ਪਾਈਆਂ ਉਹ ਚੱਲ ਨਹੀਂ ਰਹੀਆਂ। ਬੇਗੋਵਾਲ ਨਗਰ ਪੰਚਾਇਤ ਐਸ.ਜੀ.ਪੀ.ਸੀ ਦਾ ਆਪਣਾ ਪਿੰਡ ਹੈ, ਉਥੇ ਬੜੇ ਸ਼ੌਂਕ ਨਾਲ ਪੁਆਇਆ ਗਿਆ ਪਰ ਉਹ totally choked ਹੈ। ਤੁਸੀਂ ਵਿਜ਼ਿਟ ਕਰ ਲਓ।

**ਮਾਨਯੋਗ ਸਪੀਕਰ** : ਸਵਾਲ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਵਿਜੀਲੈਂਸ ਦੀ ਇਨਕੁਆਇਰੀ ਕਰਵਾਈ ਜਾਵੇ ਜੇਕਰ ਸਾਡੇ ਹਲਕੇ ਦੀ ਨਹੀਂ ਕਰਵਾਉਣੀ ਤਾਂ random ਕਿਸੇ ਨਗਰ ਪੰਚਾਇਤ ਦੀ ਇਨਕੁਆਇਰੀ ਕਰਵਾ ਕੇ ਦੇਖ ਲਓ।

**ਮਾਨਯੋਗ ਸਪੀਕਰ** : ਸਵਾਲ ਕਰੋ ਜੀ।

**ਸਰਦਾਰ ਸੁਖਪਾਲ ਸਿੰਘ ਖਹਿਰਾ** : ਮੇਰੀ ਮਨਿਸਟਰ ਸਾਹਿਬ ਨੂੰ ਬੇਨਤੀ ਹੈ ਕਿ ਕਿਸੇ ਇਕ ਨਗਰ ਪੰਚਾਇਤ ਦੀ random check ਕਰਵਾ ਕੇ ਇਨਕੁਆਇਰੀ ਕਰਵਾਈ ਜਾਵੇ ਕਿਉਂਕਿ ਉਹ ਆਏ, ਠੇਕਾ ਲਿਆ, ਪੈਸਾ ਖਾਧੇ ਤੇ ਭੱਜ ਗਏ। ਪੈਸਾ ਤਾਂ ਆਪਣਾ ਗਿਆ ਹੈ ਅਤੇ ਉਹ ਪੈਸੇ ਦੁਬਾਰਾ ਲੱਗਣੇ ਹਨ। ਪੰਜਾਬ ਸਰਕਾਰ ਨੂੰ ਸੈਂਕੜੇ ਕਰੋੜ ਦਾ ਚੂਨਾ ਲੱਗਿਆ ਹੈ। ਸਪੀਕਰ ਸਾਹਿਬ, ਇਹ ਬਹੁਤ ਇੰਪਾਰਟੈਂਟ ਇਸ਼ੂ ਹੈ।

**ਮਾਨਯੋਗ ਸਪੀਕਰ** : ਬੈਠੋ ਜੀ। ਕੀ ਸਰਕਾਰ ਕਿਸੇ ਵੀ ਨਗਰ ਪੰਚਾਇਤ ਦੀ ਵਿਜੀਲੈਂਸ ਇਨਕੁਆਇਰੀ ਕਰਵਾਉਣ ਲਈ ਤਿਆਰ ਹੈ? ਮੇਨ ਇਸ਼ੂ ਇਹ ਹੈ, ਬਾਕੀ ਤਾਂ ਗੱਲਾਂ ਹਨ। It is a request.

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀਆਂ ਬਹੁਤ ਸਾਰੀਆਂ ਗੱਲਾਂ ਨਾਲ ਸਹਿਮਤ ਹਾਂ ਕਿਉਂਕਿ ਜਦੋਂ ਇੰਨੀਆਂ ਵੱਡੀਆਂ ਮਲਟੀਨੈਸ਼ਨਲ ਕੰਪਨੀਆਂ ਛੋਟੇ ਕੰਮਾਂ ਵਿੱਚ ਆਉਣਗੀਆਂ ਤਾਂ ਕਿਸੇ ਇੰਟ੍ਰਸਟ ਨੂੰ ਪੂਰਾ ਕਰਨ ਲਈ, vested interest ਲਈ ਜਦੋਂ ਇੰਨੀ ਵੱਡੀ ਕੰਪਨੀ ਲਿਆਵਾਂਗੇ ਜਿਸ ਦੇ ਇੰਟਰਨੈਸ਼ਨਲ ਕੰਮ ਚਲਦੇ ਹੋਣ, ਸ਼ਾਪੁਰ ਪਾਲਨਜੀ ਟਾਟਾ ਸੰਨਜ਼ ਦੀ ਇੰਨੀ ਵੱਡੀ ਕੰਪਨੀ ਸੀ, ਇਹ ਉਸ ਦੇ ਸ਼ੇਅਰ ਹੋਲਡਰ ਹਨ। ਟਾਟਾ ਸੰਨਜ਼ ਦੀ ਇੰਨੀ ਵੱਡੀ ਕੰਪਨੀ ਵਿੱਚ ਇਹ ਸ਼ੇਅਰ ਹੋਲਡਰਜ਼ ਹਨ, ਜੇਕਰ ਇਹ ਛੋਟੇ ਕੰਮ ਲੈਣਗੇ ਤਾਂ ਇਹ ਸੋਚਣ ਵਾਲੀ ਗੱਲ ਹੈ ਕਿ ਇਹ ਕੀ ਸੋਚ ਕੇ ਛੋਟੇ ਕੰਮ ਲੈ ਰਹੇ ਹਨ? ਸਾਡੇ ਅਫਸਰਾਂ ਨੇ ਪਿਛਲੇ ਸਾਲਾਂ ਵਿੱਚ ਕੀ ਸੋਚ ਕੇ ਕੰਮ ਦਿੱਤਾ? ਸਰ, ਇਹ ਇੰਟਰਨੈਸ਼ਨਲ ਗੇਮ ਹੈ। ਇਹ ਵਰਲਡ ਬੈਂਕ ਵਿੱਚ ਦਿਖਾਉਣਾ ਚਾਹੁੰਦੇ ਹਨ ਕਿ ਅਸੀਂ ਸਟੇਟਾਂ ਲਈ ਕੰਮ ਕਰ ਰਹੇ ਹਾਂ। ਸਟੇਟਾਂ ਦਾ ਕੰਮ sublet ਕਰ ਦਿੰਦੇ ਹਨ ਜਿਵੇਂ ਸਤਿਕਾਰਯੋਗ ਸੁਖਪਾਲ ਜੀ ਨੇ ਕਿਹਾ ਹੈ। Sub-letting ਤੋਂ ਬਾਅਦ ਉਥੇ ਨਾਮ ਹੋ ਜਾਂਦਾ ਹੈ ਕਿ ਸ਼ਾਪੁਰ ਪਾਲਨਜੀ ਨੂੰ ਕੰਮ ਮਿਲਿਆ ਹੈ। ਜਿਸ ਵੇਲੇ ਮੈਂ ਆਉਂਦੇ ਹੀ ਟੇਕਓਵਰ ਕੀਤਾ ਤਾਂ ਮੈਂ ਇਹ ਸਾਰੇ ਸਕਰੈਪ ਕਰਵਾ ਦਿੱਤੇ ਅਤੇ ਬਹੁਤ ਜਲਦੀ ਲੋਕਲ ਠੇਕੇਦਾਰ, ਜਿਹੜੇ ਕਿ ਸਾਡੇ ਅਫਸਰਾਂ ਦੇ ਕੰਟਰੋਲ ਵਿੱਚ ਵੀ ਹੋਣਗੇ ਅਤੇ ਨਿਗਾਹ ਵਿੱਚ ਵੀ ਹੋਣਗੇ, ਅਸੀਂ ਉਨ੍ਹਾਂ ਦੀ ਸੁਪਰਵਿਜ਼ਨ ਵੀ ਕਰ ਸਕਾਂਗੇ। ਅਸੀਂ ਇਹ ਸਾਰਾ ਕੰਮ ਛੇਤੀ ਕਰਵਾ ਕੇ ਦਿਆਂਗੇ। ਜਿੱਥੇ ਕਿਤੇ ਸ਼ਾਪੁਰ ਪਾਲਨਜੀ ਕੋਲ ਕੰਮ ਸੀ ਉਹ ਸਾਰਾ ਕੰਮ ਛੇਤੀ ਸ਼ੁਰੂ ਕਰਵਾ ਕੇ ਦੇਵਾਂਗੇ।

**ਮਾਨਯੋਗ ਸਪੀਕਰ** : ਅਗਲਾ ਸਵਾਲ।

**ਸਰਦਾਰ ਕੁਲਤਾਰ ਸਿੰਘ ਸੰਧਵਾਂ** : ਸਪੀਕਰ ਸਾਹਿਬ, ਸਪਲੀਮੈਂਟਰੀ।

**ਮਾਨਯੋਗ ਸਪੀਕਰ** : ਹੋ ਗਈ ਜੀ। ਹੁਣ ਅੱਗੇ ਗੱਲ ਕਰ ਲੈਣਾ।

**ਸਰਦਾਰ ਕੁਲਤਾਰ ਸਿੰਘ ਸੰਧਵਾਂ** : ਸਰ, ਮੈਂ ਫਾਲਤੂ ਗੱਲ ਨਹੀਂ ਕਰਦਾ।

**ਮਾਨਯੋਗ ਸਪੀਕਰ** : ਤੁਸੀਂ ਸਵੇਰ ਦਾ ਕੋਈ ਛੱਡਿਆ ਹੈ? ਕੁਲਤਾਰ ਜੀ ਨੂੰ ਇਕ ਹੋਰ ਸਪਲੀਮੈਂਟਰੀ ਕਰ ਲੈਣ ਦਿਓ।

**ਸਰਦਾਰ ਕੁਲਤਾਰ ਸਿੰਘ ਸੰਧਵਾਂ** : ਧੰਨਵਾਦ, ਸਪੀਕਰ ਸਾਹਿਬ। ਤੁਹਾਡਾ ਦਿਲ ਬਹੁਤ ਵੱਡਾ ਹੈ। ਸਪੀਕਰ ਸਾਹਿਬ, ਗੱਲ ਇਹ ਹੈ ਕਿ ਇਨਕੁਆਇਰੀਆਂ ਤਾਂ 1984 ਵਾਲੀਆਂ ਵੀ ਹਾਲੇ ਤੱਕ ਲਮਕੀ ਜਾਂਦੀਆਂ ਹਨ। ਮੰਤਰੀ ਜੀ ਵੱਡੇ ਬੰਦੇ ਹਨ, 117 ਕਰੋੜ ਮੇਰੇ ਹਲਕੇ ਕੋਟਕਪੂਰੇ ਗਿਆ ਸੀ, ਇਨ੍ਹਾਂ ਨੂੰ ਅਮਾਊਂਟ ਛੋਟਾ ਲਗਦਾ ਹੈ। ਕੰਪਨੀ ਭੱਜ ਗਈ ਜਾਂ ਭਜਾ ਦਿੱਤੀ, ਕੰਮ ਨਹੀਂ ਕੀਤਾ ਪਰ ਜਿਹੜੇ ਬੰਦਿਆਂ ਦੇ vested interest ਹਨ, ਕੀ ਇਹ ਦੱਸਣਗੇ ਕਿ ਕਿਹੜੇ ਸਨ? ਦੂਜਾ, ਜਿੰਨਾ ਪੈਸਾ ਸਾਡਾ ਖਰਾਬ ਹੋਇਆ ਹੈ, ਕੀ ਉਹ ਕੰਪਨੀ ਤੋਂ ਰਿਕਵਰ ਕੀਤਾ ਜਾਵੇਗਾ ਅਤੇ ਕਿੰਨੀ ਦੇਰ ਵਿੱਚ ਕੀਤਾ ਜਾਵੇਗਾ? ਕਿਰਪਾ ਕਰਕੇ ਇਹ ਦੱਸ ਦੇਣ ਕਿਉਂਕਿ ਸਾਡੇ ਲੋਕਾਂ ਦਾ ਮਸਲਾ ਹੈ, ਪਾਣੀ ਦਾ ਮਸਲਾ ਹੈ ਅਤੇ ਇਹ ਬਹੁਤ ਜ਼ਰੂਰੀ ਹੈ।

**ਮੰਤਰੀ** : ਸਰ, ਇਨ੍ਹਾਂ ਨੇ ਜੋ ਗੱਲ ਕਹੀ ਹੈ, ਮੈਂ ਆਪਣੇ ਅਫਸਰਾਂ ਨਾਲ ਡਿਸਕਸ ਕਰਕੇ ਦੇਖ ਲੈਂਦਾ ਹਾਂ ਕਿ ਕੀ ਕਰ ਸਕਦੇ ਹਾਂ ਕਿਉਂਕਿ ਕਾਂਟ੍ਰੈਕਟ ਦੇ ਮੁਤਾਬਕ ਚੱਲਣਾ ਹੈ। ਫੇਰ ਆਰਬੀਟ੍ਰੇਸ਼ਨ ਸ਼ੁਰੂ ਹੋ ਜਾਂਦੀ ਹੈ ਜਾਂ ਹੋਰ ਕਈ ਪ੍ਰਕਾਰ ਦੇ ਕੰਮ ਸ਼ੁਰੂ ਹੋ ਜਾਂਦੇ ਹਨ। ਸੋ ਜਿਹੜਾ ਐਗਰੀਮੈਂਟ ਹੋਇਆ ਹੈ, ਉਸ ਮੁਤਾਬਿਕ ਦੇਖ ਲੈਂਦੇ ਹਾਂ ਕਿ ਕੀ ਕਰ ਸਕਦੇ ਹਾਂ।

----------

**ਨਿਸ਼ਾਨ ਵਾਲਾ ਪ੍ਰਸ਼ਨ ਨੰ: 3202**

(ਸਬੰਧਤ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਸ਼ਹੀਦ ਲੈਂਸ ਨਾਇਕ ਸਲੀਮ ਖਾਂ ਦੇ ਨਾਮ ਤੇ ਖੇਡ ਸਟੇਡੀਅਮ ਬਣਾਉਣਾ

*2961. **ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ** : ਕੀ ਖੇਡਾਂ ਅਤੇ ਯੁਵਕ ਸੇਵਾਵਾਂ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਪਟਿਆਲਾ ਦੇ ਬਲਾਕ ਸਨੌਰ ਵਿੱਚ ਪੈਂਦੇ ਪਿੰਡ ਮਰਦਾਹੇੜੀ ਦਾ ਇੱਕ ਲੈਂਸ ਨਾਇਕ ਸਲੀਮ ਖਾਂ ਜੋ ਕਿ ਇੰਡੋ-ਚਾਇਨਾ ਬਾਰਡਰ ਤੇ ਦੇਸ਼ ਲਈ ਸ਼ਹੀਦ ਹੋਇਆ ਸੀ, ਦੇ ਪਿੰਡ ਵਿੱਚ ਖੇਲੋ ਇੰਡੀਆ ਸਕੀਮ ਤਹਿਤ ਸ਼ਹੀਦ ਦੇ ਨਾਂ ਤੇ ਇਕ ਖੇਡ ਸਟੇਡੀਅਮ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਹੈ ਤਾਂ ਕਦੋਂ ਤੱਕ?

**ਰਾਣਾ ਗੁਰਮੀਤ ਸਿੰਘ ਸੋਢੀ** : ਸ਼੍ਰੀਮਾਨ ਜੀ, ਇਸ ਸਮੇਂ ਜ਼ਿਲ੍ਹਾ ਪਟਿਆਲਾ ਦੇ ਬਲਾਕ ਸਨੌਰ ਦੇ ਪੈਂਦੇ ਪਿੰਡ ਮਰਦਾਂਹੇੜੀ ਵਿੱਚ ਲੈਸ ਨਾਇਕ ਸ਼ਹੀਦ ਸਲੀਮ ਖਾਂ ਦੇ ਨਾਂ ਤੇ ਖੇਲੋ ਇੰਡੀਆ ਸਕੀਮ ਤਹਿਤ ਖੇਡ ਸਟੇਡੀਅਮ ਉਸਾਰਨ ਦੀ ਕੋਈ ਤਜਵੀਜ਼ ਨਹੀਂ ਹੈ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ** : ਸਪਲੀਮੈਂਟਰੀ, ਸਪੀਕਰ ਸਾਹਿਬ। ਇਕ ਸ਼ਹੀਦ ਦੀ ਗੱਲ ਹੋਣ ਲੱਗੀ ਹੈ। ਮੈਂ ਤੁਹਾਨੂੰ ਬੇਨਤੀ ਕਰਦਾ ਹਾਂ ਕਿ ਰਾਣਾ ਸੋਢੀ ਜੀ ਨੂੰ ਇਹ ਸਵਾਲ ਕੀਤਾ ਗਿਆ ਹੈ, ਸ਼੍ਰੀ ਬ੍ਰਹਮ ਮਹਿੰਦਰਾ ਜੀ ਸੀਨੀਅਰ ਮਨਿਸਟਰ ਹਨ, ਆਪੋਜ਼ੀਸ਼ਨ ਦੇ ਲੀਡਰ, ਸਾਰਿਆਂ ਨੂੰ ਬੇਨਤੀ ਕਰਦਾ ਹਾਂ ਕਿ ਧਿਆਨ ਨਾਲ ਗੱਲ ਸੁਣਿਓ। ਸ਼ਹੀਦ ਲੈਸ ਨਾਇਕ ਸਲੀਮ ਖਾਂ ਨੌਜਵਾਨ ਦੇਸ਼ ਦੀ ਅਜ਼ਮਤ ਦੀ ਰੱਖਿਆ ਕਰਦੇ ਹੋਏ ਸ਼ਹੀਦ ਹੋਇਆ ਹੈ। ਸਰ, ਜਿਸ ਦਿਨ ਉਸ ਦਾ ਭੋਗ ਸੀ ਅਤੇ ਆਖਰੀ ਰਸਮਾਂ ਸਨ ਤਾਂ ਸਰਦਾਰ ਸਾਧੂ ਸਿੰਘ ਧਰਮਸੋਤ ਸਾਹਿਬ ਵੀ ਗਏ ਸਨ, ਪੰਜਾਬ ਸਰਕਾਰ ਵਲੋਂ ਕੁਝ ਵਾਅਦੇ ਕੀਤੇ ਗਏ ਸਨ। 50 ਲੱਖ ਰੁਪਿਆ ਉਸ ਪਰਿਵਾਰ ਨੂੰ ਦੇਣ ਦੀ ਗੱਲ ਕੀਤੀ ਗਈ ਸੀ। ਮੈਂ ਰਾਜਨੀਤੀ ਦੀ ਗੱਲ ਕਰਦਾ ਹਾਂ, ਉਸ ਪਰਿਵਾਰ ਨੂੰ ਸਿਰਫ 5 ਲੱਖ ਰੁਪਿਆ ਦੇ ਕੇ ਫੋਟੋ ਆ ਗਈ, ਇਸ ਗੱਲ ਨੂੰ ਇੱਕ ਸਾਲ ਹੋ ਚੱਲਿਆ ਹੈ। 45 ਲੱਖ ਰੁਪਿਆ ਅਜੇ ਤੱਕ ਨਹੀਂ ਮਿਲਿਆ। ਸਰਕਾਰੀ ਨੌਕਰੀ ਦੇਣ ਦੀ ਗੱਲ ਵੀ ਕੀਤੀ ਗਈ ਸੀ, ਉਹ ਵੀ ਨਹੀਂ ਮਿਲ ਸਕੀ। ਦੋ ਰੋਡਜ਼ ਉਨ੍ਹਾਂ ਦੇ ਨਾਮ ਤੇ ਬਣਾਉਣ ਦੀ ਗੱਲ ਕੀਤੀ ਗਈ ਸੀ, ਉਹ ਵੀ ਵਾਅਦਾ ਪੂਰਾ ਨਹੀਂ ਹੋਇਆ। ਭਾਵ ਕੋਈ ਇੱਕ ਵਾਅਦਾ ਵੀ ਪੂਰਾ ਨਹੀਂ ਹੋ ਸਕਿਆ। ਇੱਥੋਂ ਤੱਕ ਕਿ ਸਰਕਾਰ ਨੇ ਉਨ੍ਹਾਂ ਨਾਲ ਪਰਿਵਾਰ ਦੀ, ਪਿੰਡ ਦੀ ਅਤੇ ਮੇਰੀ ਮੰਗ ਦੇ ਉਤੇ ਵਾਅਦਾ ਕੀਤਾ ਸੀ ਕਿ ਉਸ ਦੀ ਕਬਰ ਨੂੰ ਪੱਕੀ ਕੀਤਾ ਜਾਵੇਗਾ। ਪਰ ਆਪਾਂ ਹੁਣ ਤੱਕ ਕਬਰ ਵੀ ਪੱਕੀ ਨਹੀਂ ਕਰਵਾ ਸਕੇ। ਇੱਕ ਉਨ੍ਹਾਂ ਦੇ ਨਾਮ ਤੇ ਸਟੇਡੀਅਮ ਬਣਾਉਣ ਕੀ ਮੰਗ ਕੀਤੀ ਸੀ। ਮੈਂ ਹੁਣ ਇੱਕ ਸ਼ਹੀਦ ਦੇ ਨਾਮ ਤੇ ਇੱਕ ਸਟੇਡੀਅਮ ਬਣਾਉਣ ਦੀ ਮੰਗ ਕਰ ਰਿਹਾ ਹਾਂ, ਉਹ ਵੀ 'ਖੇਲੋ ਇੰਡੀਆ ਸਕੀਮ' ਤਹਿਤ, ਜੋ ਕਿ ਗੌਰਮਿੰਟ ਆਫ ਇੰਡੀਆ ਦੀ ਸਕੀਮ ਹੈ। ਜੇ ਉਸ ਦੇ ਤਹਿਤ ਹੋ ਜਾਵੇ ਤਾਂ ਉਸ ਤਹਿਤ ਹੀ ਸਹੀ, ਨਹੀਂ ਤਾਂ ਪੰਜਾਬ ਸਰਕਾਰ ਵੱਲੋਂ ਬਣਵਾ ਦਿਉ। ਸਰ, ਕਿਉਂਕਿ ਸ਼ਹੀਦ ਦੇ ਨਾਮ ਤੇ ਜੇ ਸਟੇਡੀਅਮ ਬਣੇਗਾ ਤਾਂ ਜਿਹੜੇ ਹੋਰ ਨੌਜਵਾਨ ਹਨ, ਉਨ੍ਹਾਂ ਦੇ ਮਨ ਵਿੱਚ ਵੀ ਰਾਸ਼ਟਰੀ ਸਤਿਕਾਰ ਦੀ ਭਾਵਨਾ, ਦੇਸ਼ ਲਈ ਕੁਝ ਕਰਨ ਦੀ ਭਾਵਨਾ ਉਜਾਗਰ ਹੁੰਦੀ ਹੈ। ਇਸ ਦੇ ਲਈ ਜੇ 'ਖੇਲੋ ਇੰਡੀਆ' ਸਕੀਮ ਅਧੀਨ ਮਰਦਾਂਹੇੜੀ ਪਿੰਡ ਵਿੱਚ ਜੇ ਪੰਚਾਇਤੀ ਜ਼ਮੀਨ ਦਾ ਮਤਾ ਤੁਹਾਨੂੰ ਪਵਾ ਕੇ ਦੇਈਏ, ਜਿੰਨੀ ਤੁਹਾਡੀ ਰਿਕੁਆਇਰਡ ਕੰਡੀਸ਼ਨ ਹੈ, ਤਾਂ ਕੀ ਉਥੇ ਇਹ ਸਟੇਡੀਅਮ ਬਣਾਉਣ ਬਾਰੇ ਸੋਚੋਗੇ? ਜਿਹੜੀਆਂ ਮੈਂ ਪਹਿਲਾਂ ਗੱਲਾਂ ਕੀਤੀਆਂ ਹਨ, ਮੈਂ ਉਮੀਦ ਕਰਦਾ ਹਾਂ ਕਿ ਜੇ ਤੁਸੀਂ ਵਾਜਬ ਸਮਝੋਗੇ ਤਾਂ ਪੰਜਾਬ ਸਰਕਾਰ ਵੱਲੋਂ ਉਨ੍ਹਾਂ ਗੱਲਾਂ ਦਾ ਜਵਾਬ ਵੀ ਜ਼ਰੂਰ ਦਿਉ ਕਿਉਂਕਿ ਪੰਜਾਬ ਸਰਕਾਰ ਦੇ ਤੁਸੀਂ ਨੁਮਾਇੰਦੇ ਹੋ, ਤੁਸੀਂ ਕੈਬਨਿਟ ਵਜ਼ੀਰ ਹੋ।

**ਮੰਤਰੀ:** ਸਪੀਕਰ ਸਾਹਿਬ, ਜੋ ਮੈਂਬਰ ਸਾਹਿਬ ਦੀਆਂ ਫੀਲਿੰਗਜ਼ ਹਨ, ਮੈਂ ਉਨ੍ਹਾਂ ਨੂੰ ਅੰਡਰਸਟੈਂਡ ਕਰ ਸਕਦਾ ਹਾਂ। ਅਸੀਂ ਸਾਰੇ ਹੀ ਇਸ ਚੀਜ਼ ਨੂੰ ਮੰਨਦੇ ਹਾਂ ਕਿ ਜਿਹੜੇ ਲਾਂਸ ਨਾਇਕ ਸ਼ਹੀਦ ਸਲੀਮ ਖਾਂ ਸਾਹਿਬ ਸਾਡੇ ਪੰਜਾਬ ਦੀ ਖਾਤਰ ਤੇ ਹਿੰਦੋਸਤਾਨ ਦੀ ਖਾਤਰ ਸ਼ਹੀਦ ਹੋਏ ਹਨ, ਉਨ੍ਹਾਂ ਦੇ ਨਾਮ ਦਾ ਕੁਝ ਨਾ ਕੁਝ ਉਥੇ ਬਣਨਾ ਬੜਾ ਜ਼ਰੂਰੀ ਹੈ ਲੇਕਿਨ ਮੈਂ ਇਨ੍ਹਾਂ ਨੂੰ ਦੱਸਣਾ ਚਾਹਾਂਗਾ ਕਿ ਅੱਜ ਤੋਂ ਪਹਿਲਾਂ ਇਨ੍ਹਾਂ ਮੈਂਬਰ ਸਾਹਿਬ ਦੇ ਵੱਲੋਂ ਜਾਂ ਪਿੰਡ ਵਾਲਿਆਂ ਵੱਲੋਂ ਮੇਰੇ ਕੋਲ ਕੋਈ ਅਜਿਹੀ ਤਜਵੀਜ਼ ਨਹੀਂ ਆਈ ਕਿ ਉਥੇ ਉਸ ਸ਼ਹੀਦ ਦੇ ਨਾਮ ਤੇ ਕੋਈ ਸਟੇਡੀਅਮ ਬਣਾਇਆ ਜਾਵੇ। ਹਾਲਾਂਕਿ ਮੇਰੇ 125 ਕਰੋੜ ਰੁਪਏ ਦੇ 'ਖੇਲੋ ਇੰਡੀਆ' ਸਕੀਮ ਤਹਿਤ ਜਿਹੜੇ ਤਜਵੀਜ਼ ਕੀਤੇ ਹੋਏ ਪ੍ਰਾਜੈਕਟਸ ਹਨ, ਉਹ ਪੈਂਡਿੰਗ ਪਏ ਹਨ ਲੇਕਿਨ ਜੇ ਇਹ ਮੇਰੇ ਨਾਲ ਸਹਿਮਤ ਹੋਣ, ਮੈਂ ਇਨ੍ਹਾਂ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਸ਼ਹੀਦ ਸਲੀਮ ਖਾਂ ਦੇ ਨਾਮ ਦਾ ਸਟੇਡੀਅਮ ਉਥੇ ਹਰ ਹਾਲਤ ਵਿੱਚ ਬਣਾਵਾਂਗੇ। ਸਾਨੂੰ ਉਸ ਵਾਸਤੇ ਇੱਕ required piece of land ਚਾਹੀਦਾ ਹੈ। ਉਸ ਦਾ ਰੈਜੋਲਿਊਸ਼ਨ ਚਾਹੀਦਾ ਹੈ। That should be transferred in the name of Sports Department Punjab. I will prepare the proposal ਉਸ ਦੀ ਡੀ.ਪੀ.ਆਰ. ਬਣਵਾ ਕੇ ਅਸੀਂ ਉਨ੍ਹਾਂ ਦੇ ਨਾਮ ਦਾਸਟੇਡੀਅਮ 'ਖੇਲੋ ਇੰਡੀਆ' ਸਕੀਮ ਤਹਿਤ ਉਥੇ ਜ਼ਰੂਰ ਬਣਵਾ ਦਿਆਂਗੇ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਮੈਂ ਆਪਣੀ ਇਸ ਤਜਵੀਜ਼ ਬਾਰੇ, ਉਸ ਸ਼ਹੀਦ ਦੇ ਭੋਗ ਵਾਲੇ ਦਿਨ ਮੰਤਰੀ ਸਾਹਿਬ ਅੱਗੇ ਵੀ ਮੰਗ ਰੱਖੀ ਸੀ। ਡਿਪਟੀ ਕਮਿਸ਼ਨਰ ਸਾਹਿਬ ਨੂੰ ਵੀ ਲਿਖਤੀ ਰੂਪ ਵਿੱਚ ਪੱਤਰ ਭੇਜਿਆ ਹੋਇਆ ਹੈ। ਕਿਉਂਕਿ ਡੀ.ਸੀ. ਵੀ ਸਰਕਾਰ ਦਾ ਹੀ ਇੱਕ ਹਿੱਸਾ ਹੁੰਦੇ ਹਨ, ਉਹ ਸਭ ਤੋਂ ਹੇਠਲੀ ਕੜੀ ਹੁੰਦੇ ਹਨ। ਸੋ, ਦੁਬਾਰਾ ਵੀ ਮੈਂ ਆਪ ਤੁਹਾਡੇ ਕੋਲ ਆ ਕੇ ਤੁਹਾਨੂੰ ਤਜਵੀਜ਼ ਦੇ ਕੇ ਜਾਵਾਂਗਾ।

ਸਰ, ਸੈਕਿਡ, ਇੱਕ ਹੋਰ ਚੀਜ਼ ਜੋ ਮੈਂ ਭੁੱਲ ਗਿਆ ਸੀ, ਜਿਹੜੀ ਚੀਜ਼ ਰਹਿ ਗਈ ਸੀ ਕਿ ਸਕੂਲ ਦਾ ਨਾਮ ਵੀ ਰੱਖਿਆ ਜਾਵੇ, ਸਿੰਗਲਾ ਸਾਹਿਬ ਨੇ ਕਿਹਾ ਹੈ ਕਿ ਉਹ ਸ਼ਹੀਦਾਂ ਦੇ ਨਾਮ ਤੇ ਸਕੂਲਾਂ ਦੇ ਨਾਮ ਰੱਖਦੇ ਰਹੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਸਕੂਲ ਦਾ ਨਾਮ ਕੇਵਲ ਪੇਂਟ ਕੀਤਾ ਗਿਆ ਹੈ, ਉਹ ਵੀ ਰਿਕਾਰਡ ਵਿੱਚ ਨਹੀਂ ਬਦਲਿਆ। ਅਜੇ ਤੱਕ ਸਰਕਾਰ ਦੇ ਰਿਕਾਰਡ ਵਿੱਚ ਸ਼ਹੀਦ ਸਲੀਮ ਖਾਂ ਦੇ ਨਾਮ 'ਤੇ ਸਕੂਲ ਨਹੀਂ ਆਇਆ। ਇਸ ਗੱਲ ਨੂੰ ਇੱਕ ਸਾਲ ਹੋ ਚੁੱਕਿਆ ਹੈ। ਇਹ ਕੱਲ੍ਹ ਦੀ ਗੱਲ ਨਹੀਂ ਹੈ। ਇਨ੍ਹਾਂ ਸਾਰੀਆਂ ਗੱਲਾਂ ਨੂੰ ਇੱਕ ਸਾਲ ਦੀ ਕਰੀਬ ਸਮਾਂ ਹੋ ਚੁੱਕਿਆ ਹੈ। ਮੈਂ ਉਮੀਦ ਕਰਦਾ ਹਾਂ ਕਿ ਸੋਢੀ ਸਾਹਿਬ ਨੇ ਜਿਹੜੀ ਅੱਜ ਘੱਟੋ-ਘੱਟ ਐਸ਼ੋਰੈਂਸ ਦਿੱਤੀ ਹੈ, ਮੈਂ ਰੈਜੋਲਿਊਸ਼ਨ ਪਵਾਉਣ ਲਈ ਟਰਾਈ ਕਰਾਂਗਾ ਕਿ ਪੰਚਾਇਤ ਪਾ ਦੇਵੇ। ਪਰ ਅੱਜਕਲ੍ਹ ਪੰਚਾਇਤਾਂ ਵੀ ਸਰਪੰਚ ਨਹੀਂ ਚਲਾ ਰਹੇ ਜੀ। ਉਹ ਵੀ ਜਿਹੜੇ ਅਨਆਥੋਰਾਈਜਡ ਬੰਦੇ ਹਨ, ਅਪੁਆਇੰਟ ਕੀਤੇ ਹਨ ਜਾਂ ਨਹੀਂ ਕੀਤੇ, ਹਲਕਾ ਇੰਚਾਰਜ ਜੋ ਹਨ, ਉਹੀ

ਕੰਮ ਚਲਾ ਰਹੇ ਹਨ। ਤੁਸੀਂ ਕਾਈਂਡਲੀ ਡਿਪਟੀ ਕਮਿਸ਼ਨਰ ਸਾਹਿਬ ਨੂੰ ਜੇ ਇਸ ਬਾਬਤ ਆਪ ਕਹਿ ਦੇਵੋ ਕਿ ਜੇ ਉਹ ਮਤਾ ਪਵਾ ਕੇ ਦੇ ਦੇਣ, ਉਹ ਵੀ ਐਫਰਟਸ ਕਰ ਲੈਣ ਤਾਂ ਮੈਂ ਆਪਣੇ ਇਲਾਕੇ ਦੇ ਅਤੇ ਸਮੁੱਚੇ ਪੰਜਾਬ ਦੇ ਲੋਕਾਂ ਵੱਲੋਂ ਤੁਹਾਡਾ ਬਹੁਤ ਧੰਨਵਾਦੀ ਹੋਵਾਂਗਾ।

**Minster:** I will speak to the Deputy Commissioner ਔਰ ਉਹ ਜਿਹੜੀ ਪੰਚਾਇਤ ਦੀ ਜ਼ਮੀਨ ਹੈ, ਲੇਕਿਨ ਤੁਹਾਨੂੰ ਉਥੇ ਪੰਚਾਇਤ ਵਾਲਿਆਂ ਨੂੰ ਜਾ ਕੇ ਰਿਕੁਐਸਟ ਕਰਨੀ ਪਵੇਗੀ ਕਿ ਇਹ ਜਿਹੜਾ piece of land ਹੈ, ਇਹ ਸ਼ਹੀਦਾਂ ਦੇ ਨਾਮ ’ਤੇ, that has to be transferred because this is the first condition , ਜਿਹੜੀ ‘ਖੇਲੋ ਇੰਡੀਆ’ ਸਕੀਮ ਹੈ, ਉਸ ਦੇ ਤਹਿਤ ਉਨ੍ਹਾਂ ਦੀ ਸਭ ਤੋਂ ਪਹਿਲਾਂ ਇਹੀ ਸ਼ਰਤ ਹੈ ਕਿ land should be in the name of the sports department. ਸੋ, ਇਸ ਕਰਕੇ ਸ਼ੁਰੂਆਤ ਉਥੋਂ ਹੀ ਹੋਣੀ ਹੈ। ਤੁਸੀਂ ਆਪ ਉਥੇ ਜਾ ਕੇ ਪਿੰਡ ਵਾਲਿਆਂ ਨਾਲ ਗੱਲ ਕਰੋ। ਮੈਂ ਡੀ.ਸੀ. ਸਾਹਿਬ ਨੂੰ ਟੈਲੀਫੋਨ ਕਰ ਦੇਵਾਂਗਾ।

**ਸਰਦਾਰ ਪ੍ਰਗਟ ਸਿੰਘ ਪੋਆਰ:** ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਵੈਸੇ ਤਾਂ ਇਸ ਵਿਸ਼ੇ ਨਾਲੋਂ ਥੋੜ੍ਹਾ ਜਿਹਾ ਹੱਟ ਕੇ ਹੈ ਪਰ ਮੈਂ ਤੁਹਾਡੇ ਮਾਰਫ਼ਤ ਸਪੋਰਟਸ ਮਨਿਸਟਰ ਸਾਹਿਬ ਨੂੰ ਇੱਕ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿਉਂਕਿ 22 ਜ਼ਿਲ੍ਹਿਆਂ ਦੇ ਵਿੱਚ ਸਿਰਫ 6 ਡਿਸਟ੍ਰਿਕਟ ਸਪੋਰਟਸ ਅਫ਼ਸਰ ਹਨ, ਉਨ੍ਹਾਂ ਕੋਲ ਤਿੰਨ-ਤਿੰਨ, ਚਾਰ-ਚਾਰ ਜ਼ਿਲ੍ਹਿਆਂ ਦਾ ਚਾਰਜ ਦਿੱਤਾ ਹੋਇਆ ਹੈ। ਇਸ ਵਿਭਾਗ ਵਿੱਚ ਕਿਤੇ ਕਲਰਕ ਨਹੀਂ ਹੈ, ਕਿਤੇ ਅਕਾਊਂਟੈਂਟ ਨਹੀਂ ਹੈ, ਕਿਉਂਕਿ ਇੱਥੇ ਆ ਕੇ ਕਈ ਵਾਰੀ ਆਪਾਂ ਗੱਲਾਂ ਕਰ ਜਾਂਦੇ ਹਾਂ। ਮੇਰੀ ਮੰਤਰੀ ਸਾਹਿਬ ਨੂੰ ਸਿਰਫ ਇੰਨੀ ਬੇਨਤੀ ਹੈ ਕਿ ਕਿ ਕਮ-ਜ਼-ਕਮ ਸਾਰੇ ਜ਼ਿਲ੍ਹਿਆਂ ਵਿੱਚ ਡਿਸਟ੍ਰਿਕਟ ਸਪੋਰਟਸ ਅਫ਼ਸਰ ਤਾਂ ਲਗਾ ਦਿਉ ਤਾਂ ਕਿ ਜ਼ਿਲ੍ਹੇ ਦਾ ਕੰਮ ਤਾਂ ਠੀਕ ਤਰ੍ਹਾਂ ਚੱਲ ਸਕੇ।

**ਮੰਤਰੀ:** ਸਰ, ਮੈਂ ਮੈਂਬਰ ਸਾਹਿਬ ਨੂੰ ਇਹ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਡੀ.ਐਸ.ਓਜ਼ ਦੀਆਂ ਜਿਹੜੀਆਂ ਪੋਸਟਾਂ ਹਨ, ਪਿਛੇ ਕੁਝ ਹੋਰ ਪੋਸਟਾਂ ਪਬਲਿਕ ਸਰਵਿਸ ਕਮਿਸ਼ਨ ਦੇ ਥਰੂ ਅਸੀਂ ਲਈਆਂ ਹਨ। ਜਿਹੜੀਆਂ ਕਮੀਆਂ ਹਨ, ਉਨ੍ਹਾਂ ਨੂੰ ਅਸੀਂ ਪੂਰਾ ਕਰ ਰਹੇ ਹਾਂ। ਵਿਭਾਗਾਂ ਦੀ ਰੀ-ਸਟਰੱਕਚਰਿੰਗ ਵਿਚ ਅਸੀਂ ਡਿਮਾਂਡ ਰੱਖੀ ਹੋਈ ਹੈ। In the mean time we have given charges to different people ਅਡੀਸ਼ਨਲ ਚਾਰਜਿਜ਼ ਵੀ ਦਿੱਤੇ ਹੋਏ ਹਨ। ਮੇਰਾ ਖਿਆਲ ਹੈ ਕਿ ਆਉਣ ਵਾਲੇ ਮਹੀਨੇ ਵਿੱਚ ਅਸੀਂ ਰੈਗੁਲਰ ਡੀ.ਐਸ.ਓਜ਼ ਲਗਾ ਦਿਆਂਗੇ।

**ਮਾਨਯੋਗ ਸਪੀਕਰ:** ਸਰਦਾਰ ਕੁਲਬੀਰ ਸਿੰਘ ਜੀਰਾ ਜੀ, ਆਪਣਾ ਸਵਾਲ ਪੇਸ਼ ਕਰੋ।

**ਸਰਦਾਰ ਕੁਲਬੀਰ ਸਿੰਘ ਜੀਰਾ:** ਸਪੀਕਰ ਸਾਹਿਬ, 3198

**(ਕੁਝ ਆਵਾਜ਼ਾਂ: ਸਪੀਕਰ ਸਾਹਿਬ, ਸਵਾਲ ਛੱਡ ਗਏ)**

**ਮਾਨਯੋਗ ਸਪੀਕਰ:** ਸੌਰੀ ਸੌਰੀ, ਮੈਂ ਛੱਡ ਗਿਆ। ਪਹਿਲਾਂ ਸ਼੍ਰੀ ਪਵਨ ਕੁਮਾਰ ਟੀਨੂੰ ਜੀ ਦਾ ਸਵਾਲ ਹੈ ਪਰ ਉਨ੍ਹਾਂ ਨੇ ਡਾਕਟਰ ਸੁਖਵਿੰਦਰ ਕੁਮਾਰ ਨੂੰ ਅਥਾਰਟੀ ਦਿੱਤੀ ਹੈ।

*2943 **ਜਵਾਬ ਵੱਲੋਂ ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ)**

**ਡਾਕਟਰ ਸੁਖਵਿੰਦਰ ਕੁਮਾਰ:** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਾਡੇ ਮੈਂਬਰ ਸਾਹਿਬਾਨ ਅਕਸਰ ਲੋਕਾਂ ਵਿਚ ਘੁੰਮਦੇ ਰਹਿੰਦੇ ਹਨ। ਉਨ੍ਹਾਂ ਨੂੰ ਵੀ ਕਰੋਨਾ ਵੈਕਸੀਨ ਪ੍ਰਾਇਰਟੀ ਬੇਸਿਜ਼ ਤੇ ਲਗਾਉਣ ਲਈ ਕਨਸਿਡਰ ਕਰਨਾ ਚਾਹੀਦਾ ਹੈ। ਇਸ ਨਾਲ ਸਾਡੀ ਪ੍ਰੋਟੈਕਸ਼ਨ ਵੱਧ ਜਾਵੇਗੀ।

**ਮੰਤਰੀ:** ਸਪੀਕਰ ਸਾਹਿਬ, ਮੈਂ ਸਾਰੇ ਹਾਊਸ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਸਾਰੇ ਕੱਲ੍ਹ ਸੈਸ਼ਨ ਤੋਂ ਬਾਅਦ ਮੋਹਾਲੀ ਦੇ ਸਿਵਲ ਹਸਪਤਾਲ ਵਿਚ ਆ ਜਾਵੋ, ਆਪਾਂ ਸਾਰਿਆਂ ਦੇ ਇਕੱਠੇ ਹੀ ਟੀਕੇ ਲਗਵਾ ਦਿਆਂਗੇ। ਮਜੀਠੀਆ ਸਾਹਿਬ ਦੇ ਦੋ ਲਗਵਾ ਦਿਆਂਗੇ (ਹਾਸਾ) ਤਾਂ ਕਿ ਇਹ ਥੋਹੜਾ ਜਿਹਾ ਠੰਡਾ ਰਹਿਣ।ਇਹ ਮੇਰੀ ਸਾਰਿਆਂ ਨੂੰ ਬੇਨਤੀ ਹੈ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਬਿਕਰਮ ਸਿੰਘ ਮਜੀਠੀਆ ਆਪਣੀ ਸੀਟ ਤੋਂ ਖੜ੍ਹੇ ਹੋ ਕੇ ਬੋਲਣ ਲਈ ਇਜਾਜ਼ਤ ਮੰਗ ਰਹੇ ਸਨ। )

**ਮਾਨਯੋਗ ਸਪੀਕਰ:** ਮਜੀਠੀਆ ਸਾਹਿਬ Lighter vein ਵਿੱਚ ਹੈ।

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਇਹ ਪਿਆਰ ਹੁੰਦਾ ਹੈ। ਜਦੋਂ ਇਹ ਬਿਮਾਰ ਸੀ। ਬੱਸੀ ਪਠਾਣਾ ਤੋਂ ਐਮ.ਐਲ.ਏ. ਜੀ.ਪੀ. ਜੀ ਮੇਰੇ ਬੜੇ ਅਜ਼ੀਜ਼ ਹਨ। ਅਸੀਂ ਰੋਜ਼ ਸ਼ਾਮ ਨੂੰ ਇਨ੍ਹਾਂ ਦੀ ਸਿਹਤਯਾਬੀ ਲਈ ਅਰਦਾਸ ਕਰਦੇ ਸੀ ਅਤੇ ਗੁਰੂ ਨੇ ਬਖਸ਼ਿਸ਼ ਕੀਤੀ ਕਿ ਇਹ ਤੰਦਰੁਸਤ ਹੋ ਗਏ।

**ਮਾਨਯੋਗ ਸਪੀਕਰ:** ਤੁਸੀਂ ਘਰੇ ਹੀ ਅਰਦਾਸ ਕਰਦੇ ਰਹੇ ਕਿ ਕਿਤੇ ਜਾ ਕੇ ਵੀ ਆਏ ਹੋ। (ਹਾਸਾ)

**ਸਰਦਾਰ ਬਿਕਰਮ ਸਿੰਘ ਮਜੀਠੀਆ:** ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਇਹ ਪਰਸਨਲ ਲੈ ਜਾਂਦੇ ਹਨ। ਸੋਨੀ ਸਾਹਿਬ ਉੱਠ ਕੇ ਚਲੇ ਗਏ, ਇਨ੍ਹਾਂ ਨੂੰ ਵੀ ਕਰੋਨਾ ਹੋਇਆ ਸੀ ਪਰ ਇਨ੍ਹਾਂ ਨੇ ਆਪਣਾ ਇਲਾਜ ਸਰਕਾਰੀ ਹਸਪਤਾਲ ਤੋਂ ਕਰਵਾਇਆ। ਇਸ ਨਾਲ ਲੋਕਾਂ ਵਿਚ ਕਾਨਫੀਡੈਂਸ ਵਧਿਆ। ਸਾਨੂੰ ਵੀ ਖੁਸ਼ੀ ਹੋਈ। ਜਦੋਂ ਸਰਕਾਰੀ ਵਜ਼ੀਰ ਸਰਕਾਰੀ ਹਸਪਤਾਲਾਂ ਵਿਚੋਂ ਇਲਾਜ ਕਰਵਾਉਣਗੇ ਤਾਂ ਲੋਕਾਂ ਵਿਚ ਵਿਸ਼ਵਾਸ਼ ਪੈਦਾ ਹੋਵੇਗਾ। ਪਰ ਇਨ੍ਹਾਂ ਨੇ ਗੱਲ ਦਿਲ ਨੂੰ ਲਗਾ ਲਈ। ਤੁਸੀਂ ਇਸ ਤਰ੍ਹਾਂ

ਕਰਿਓ ਕਿ ਦੋ ਟੀਕੇ ਤੁਸੀਂ ਲਗਵਾ ਲਿਓ ਤੇ ਦੋ ਜੀ.ਪੀ. ਜੀ ਨੂੰ ਲਗਵਾ ਦਿਓ। ਜੇਕਰ ਪੰਜ-ਦਸ ਦਿਨ ਤੁਸੀਂ ਦੋਵੇਂ ਠੀਕ ਰਹੇ ਤਾਂ ਮੈਂ ਵੀ ਲਗਵਾ ਲਵਾਂਗਾ। (ਹਾਸਾ)

**ਮੰਤਰੀ:** ਸਪੀਕਰ ਸਾਹਿਬ, ਮੈਂ ਮਜੀਠੀਆ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਜੇਕਰ ਅਸੀਂ ਸਾਰੇ ਐਮ.ਐਲ.ਏ. ਤੇ ਵਜ਼ੀਰ ਸਰਕਾਰੀ ਹਸਪਤਾਲਾਂ ਵਿਚ ਜਾ ਕੇ ਪੈ ਗਏ ਤਾਂ ਗਰੀਬ ਲੋਕਾਂ ਦਾ ਇਲਾਜ ਕਿੱਥੇ ਹੋਵੇਗਾ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਕੁੱਝ ਮੈਂਬਰ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ। )

**ਮਾਨਯੋਗ ਸਪੀਕਰ:** ਸਾਰੇ ਗੱਲ ਸੁਣ ਲਓ ਕਿ ਡਾਕਟਰ ਸੁਖਵਿੰਦਰ ਜੀ ਦਾ ਸਵਾਲ ਰਹਿ ਜਾਣਾ ਹੈ। ਡਾਕਟਰ ਸੁਖਵਿੰਦਰ ਜੀ, ਸਪਲੀਮੈਂਟਰੀ ਕਰੋ।

**ਡਾਕਟਰ ਸੁਖਵਿੰਦਰ ਕੁਮਾਰ:** ਸਪੀਕਰ ਸਾਹਿਬ, ਕਰੋਨਾ ਬਿਮਾਰੀ ਨਾਲ ਪੀੜਤ ਆਮ ਲੋਕ ਤਾਂ ਕੀ ਕਈ ਐਮ.ਐਲ.ਏ. ਤੇ ਵਜ਼ੀਰਾਂ ਨੇ ਵੀ ਸਰਕਾਰੀ ਹਸਪਤਾਲਾਂ ਵਿਚ ਇਲਾਜ ਕਰਵਾਉਣ ਨੂੰ ਤਰਜੀਹ ਨਹੀਂ ਦਿੱਤੀ। ਮੈਂ ਸਮਝਦਾ ਹਾਂ ਕਿ ਇਸ ਦਾ ਵੱਡਾ ਕਾਰਨ ਇਹ ਸੀ ਕਿ ਜਦੋਂ ਕਰੋਨਾ ਫੈਲਣਾ ਸ਼ੁਰੂ ਹੋਇਆ ਤਾਂ ਸਿਹਤ ਮੰਤਰੀ ਸਾਹਿਬ ਨੇ ਆਪਣੇ ਘਰ ਦੇ ਬਾਹਰ ਲਿਖ ਕੇ ਲਗਾ ਲਿਆ ਕਿ ਕੋਈ ਵੀ ਆਦਮੀ ਮੈਨੂੰ ਨਾ ਮਿਲੇ।

**ਮਾਨਯੋਗ ਸਪੀਕਰ:** ਸਵਾਲ ਕਰੋ, ਸਵਾਲ ਕਰੋ।

**ਡਾਕਟਰ ਸੁਖਵਿੰਦਰ ਕੁਮਾਰ:** ਸਪੀਕਰ ਸਾਹਿਬ, ਇਸ ਸੂਬੇ ਦੇ ਸੀ.ਐਮ. ਨੇ ਵੀ ਕਿਸੇ ਨੂੰ ਮਿਲਣ ਤੋਂ ਮਨਾ ਕਰ ਦਿੱਤਾ। ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਕਾਰਨ ਕੀ ਹੈ ਕਿ ਆਮ ਲੋਕ ਇਥੋਂ ਤੱਕ ਕਿ ਡਾਕਟਰ ਵੀ ਸਰਕਾਰੀ ਹਸਪਤਾਲਾਂ ਤੇ ਵਿਸ਼ਵਾਸ਼ ਕਿਉਂ ਨਹੀਂ ਕਰਦੇ।

**ਮੰਤਰੀ:** ਸੁਖਵਿੰਦਰ ਜੀ, ਵੈਸੇ ਮੈਂ ਸਾਰੇ ਪੰਜਾਬ ਵਿੱਚ ਘੁੰਮਿਆ ਹਾਂ, ਮੈਂ ਲੋਕਾਂ ਦੇ ਘਰਾਂ ਵਿਚ ਜਾਂਦਾ ਰਿਹਾ ਹਾਂ।

**ਮਾਨਯੋਗ ਸਪੀਕਰ:** ਦੋ ਸਵਾਲ ਮੇਰੀ ਗਲਤੀ ਨਾਲ ਜੰਪ ਕੀਤੇ ਗਏ ਹਨ। ਇਹ ਸਵਾਲ ਮੈਂ ਕੱਲ ਨੂੰ ਲਗਾਵਾਂਗਾ। ਇੱਕ ਸਰਦਾਰ ਅਮਰਜੀਤ ਸਿੰਘ ਸੰਦੋਆ ਜੀ ਦਾ ਹੈ ਅਤੇ ਇੱਕ ਹੋਰ ਹੈ।

-------------

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

**ਮਾਨਯੋਗ ਸਪੀਕਰ:** ਪ੍ਰਸ਼ਨ ਕਾਲ ਖਤਮ ਹੁੰਦਾ ਹੈ। ਬਾਕੀ ਰਹਿੰਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜ ਸੰਚਾਲਨ ਨਿਯਮਾਂਵਲੀ ਦੇ ਨਿਯਮ 38 ਅਧੀਨ ਉੱਤਰ ਦਿੱਤੇ ਗਏ ਸਮਝੇ ਜਾਣ। ਹੁਣ ਅਸੀਂ ਏਜੰਡੇ ਦੀ ਅਗਲੀ ਆਈਟਮ ਲਵਾਂਗੇ।

----

## MATTERS RAISED DURING ZERO HOUR AND STATEMENT MADE BY THE MINISTER

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਪੰਜਾਬ ਦੇ ਵਿੱਚ ਬਹੁਤ ਸਾਰੀਆਂ ਪੋਸਟਾਂ ਖਾਸ ਤੌਰ ਤੇ ਦਰਜਾ 3 ਅਤੇ ਦਰਜਾ 4 ਦੀਆਂ outsourcing/contract ਦੇ ਰਾਹੀਂ ਭਰੀਆਂ ਜਾ ਰਹੀਆਂ ਹਨ। ਇਹ ਪਹਿਲਾਂ ਤੋਂ ਹੀ ਤਕਰੀਬਨ 7-8 ਸਾਲਾਂ ਤੋਂ ਭਰੀਆਂ ਜਾ ਰਹੀਆਂ ਹਨ। ਲੇਕਿਨ ਇਨ੍ਹਾਂ ਸਾਰੀਆਂ ਪੋਸਟਾਂ ਦੇ ਵਿੱਚ ਜਿਹੜੀ ਐਸ.ਸੀ/ਐਸ.ਟੀ/ਓ.ਬੀ.ਸੀ ਅਤੇ ਵੂਮੈਨ ਦੀ ਰਿਜ਼ਰਵੇਸ਼ਨ ਟੋਟਲ ਗਾਇਬ ਹੈ। ਸਮਾਜਿਕ ਸਿੱਖਿਆ ਮਨਿਸਟਰ ਸਾਹਿਬ ਬੈਠੇ ਹਨ। ਜਿੰਨੇ ਵੀ ਇਨ੍ਹਾਂ ਨੇ ਲੋਕਾਂ ਨੂੰ contract ਦਿੱਤੇ ਹੋਏ ਹਨ, ਜਿਹੜੇ ਕਿ outsourcing ਰਾਹੀਂ ਭਰਤੀ ਕਰਦੇ ਹਨ, ਕਿਤੇ ਵੀ single percent reservation ਨਹੀਂ ਮਿਲ ਰਹੀ ਹੈ। ਬਹੁਤ ਵੱਡਾ ਧੱਕਾ ਪੰਜਾਬ ਦੇ ਲੋਕਾਂ ਨਾਲ, ਗਰੀਬ ਲੋਕਾਂ ਨਾਲ ਅਤੇ ਪੰਜਾਬ ਦੇ ਦਲਿਤ ਲੋਕਾਂ ਨਾਲ ਹੋ ਰਿਹਾ ਹੈ। ਸਪੀਕਰ ਸਾਹਿਬ, ਇਸ ਦੇ ਲਈ ਮੈਂ ਸੀ.ਐਮ ਸਾਹਿਬ ਅਤੇ ਮਨਿਸਟਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਸ ਤੇ ਗੌਰ ਕੀਤਾ ਜਾਵੇ। Outsourcing ਦੇ ਰਾਹੀਂ ਦਲਿਤਾਂ ਨੂੰ ਮਿਲੇ ਸੰਵਿਧਾਨਿਕ ਹੱਕਾਂ ਤੋਂ ਵਾਂਝਿਆਂ ਕੀਤਾ ਜਾ ਰਿਹਾ ਹੈ। ਚੋਰ ਦਰਵਾਜ਼ੇ ਰਾਹੀਂ ਰਿਜ਼ਰਵੇਸ਼ਨ ਰੋਕੀ ਜਾ ਰਹੀ ਹੈ। Outsourcing/Contract ਰਾਹੀਂ ਕੀਤੀਆਂ ਜਾ ਰਹੀਆਂ ਭਰਤੀਆਂ ਵਿੱਚ ਉਨ੍ਹਾਂ ਦੀ ਭਰਤੀ ਯਕੀਨੀ ਬਣਾਈ ਜਾਵੇ। ਦੂਜਾ ਸਪੀਕਰ ਸਾਹਿਬ, ਮੋਹਾਲੀ ਦੇ ਵਿੱਚ ਸਿਵਲ ਹਸਪਤਾਲ ਦੀ ਲਗਭਗ 0.92 ਏਕੜ ਜ਼ਮੀਨ ਮੈਕਸ ਹਸਪਤਾਲ ਨੂੰ ਬੇਚੀ ਗਈ ਹੈ। ਜਦਕਿ ਮੋਹਾਲੀ ਦੇ ਵਿੱਚ ਮੈਡੀਕਲ ਕਾਲਜ ਬਣਾਉਣ ਦੀ ਤਜਵੀਜ਼ ਪੰਜਾਬ ਸਰਕਾਰ ਦੀ ਚਲ ਰਹੀ ਹੈ। ਇਹ ਜ਼ਮੀਨ ਬੜੀ ਹੀ ਕੀਮਤੀ ਹੈ। ਮੋਹਾਲੀ ਦਾ ਹਸਪਤਾਲ ਬੜੇ ਅੱਛੇ ਤਰੀਕੇ ਨਾਲ ਕੰਮ ਕਰ ਰਿਹਾ ਹੈ। 0.92 ਏਕੜ ਜ਼ਮੀਨ ਦਾ ਟੁਕੜਾ ਪ੍ਰਾਈਵੇਟ ਮੈਕਸ ਹਸਪਤਾਲ ਨੂੰ ਬੇਚ ਦਿੱਤਾ ਹੈ। ਇਸ ਤੋਂ ਪਹਿਲਾਂ ਪੁਰਾਣੀ ਸਰਕਾਰ ਨੇ ਵੀ ਚਾਹੇ ਉਹ ਮੈਕਸ ਦੀ ਗੱਲ ਕਰ ਲਈਏ , ਫੋਰਟੀਜ਼ ਦੀ ਗੱਲ ਕਰ ਲਈਏ, ਬਠਿੰਡਾ ਦੀ ਗੱਲ ਕਰ ਲਈਏ, ਮੋਹਾਲੀ ਦੀ ਗੱਲ ਕਰ ਲਈਏ ਪ੍ਰਾਈਵੇਟ ਹਸਪਤਾਲ ਨੂੰ ਦਿੱਤੀ ਸੀ, ਲੇਕਿਨ ਉਨ੍ਹਾਂ ਦੇ ਵਿੱਚ ਗਰੀਬਾਂ ਦਾ ਇਲਾਜ ਜਿਹੜੇ ਕਿ below poverty ਲੋਕ ਹਨ, ਉਨ੍ਹਾਂ ਦਾ 25% ਇਲਾਜ ਮੁਫਤ ਹੋਣਾ ਹੁੰਦਾ ਹੈ। ਇਸ ਤਰ੍ਹਾਂ ਦਾ ਪੰਜਾਬ ਦੇ ਵਿੱਚ ਕਿਸੇ ਸਿੰਗਲ ਬੰਦੇ

ਦਾ ਇਲਾਜ ਵੀ ਨਹੀਂ ਹੋਇਆ ਹੈ ਚਾਹੇ ਆਪਾਂ ਫੋਰਟੀਜ਼ ਦੀ ਗੱਲ ਕਰ ਲਈਏ ਚਾਹੇ ਆਪਣਾ ਮੈਕਸ ਦੀ ਗੱਲ ਕਰ ਲਈਏ। ਸਾਡੇ ਸੰਗਰੂਰ ਦੇ ਵਿੱਚ ਵੀ ਇੱਕ ਟਾਟਾ ਕੈਂਸਰ ਹਸਪਤਾਲ ਹੈ, ਜਿਹੜਾ ਕਿ ਬੜਾ ਅੱਛਾ ਚੱਲ ਰਿਹਾ ਹੈ। ਪਰ ਉਹ ਹਸਪਤਾਲ ਲਗਾਤਾਰ ਸਿਵਲ ਹਸਪਤਾਲ ਸੰਗਰੂਰ ਵਿੱਚ ਐਨਕਰੋਚ ਹੁੰਦਾ ਜਾ ਰਿਹਾ ਹੈ। ਕਦੇ ਦੋ ਕਮਰੇ ਬਣਾ ਲਏ, ਕਦੇ 4 ਕਮਰੇ ਬਣਾ ਲਏ। ਮੇਰਾ ਕਹਿਣ ਦਾ ਭਾਵ ਹੈ ਕਿ ਸਰਕਾਰ ਉਨ੍ਹਾਂ ਨਾਲ contract ਕਰੇ ਕਿ ਸਾਡੇ ਜਿਹੜੇ ਪੰਜਾਬ ਦੇ ਨਿਵਾਸੀ ਹਨ ਚਾਹੇ ਗਰੀਬ ਲੋਕ ਹਨ, 25% ਲੋਕਾਂ ਦਾ ਜਿਹੜਾ ਇਲਾਜ ਹੈ ਉਥੇ ਮੁਫਤ ਹੋਣਾ ਚਾਹੀਦਾ ਹੈ। ਮੇਰੀ ਸਰਕਾਰ ਨੂੰ ਬੇਨਤੀ ਹੈ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਸਰਦਾਰ ਦਵਿੰਦਰ ਸਿੰਘ ਘੁਬਾਇਆ ਜੀ। ਕੱਲ੍ਹ ਵੀ ਇਨ੍ਹਾਂ ਨੂੰ ਟਾਈਮ ਨਹੀਂ ਸੀ ਮਿਲਿਆ।

**ਸਰਦਾਰ ਦਵਿੰਦਰ ਸਿੰਘ ਘੁਬਾਇਆ:** ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ, ਤੁਸੀਂ ਮੈਨੂੰ ਜ਼ੀਰੋ ਆਵਰ ਵਿੱਚ ਟਾਈਮ ਦਿੱਤਾ ਹੈ। ਮੈਂ ਇਸ ਹਾਊਸ ਦਾ ਧਿਆਨ ਮੇਰੇ ਹਲਕੇ ਫਾਜ਼ਿਲਕਾ ਦੇ ਵਿੱਚ ਜਿਹੜਾ ਪਿਛਲੇ 17-18 ਦਿਨਾਂ ਤੋਂ 20-25 ਪੰਚਾਇਤਾਂ ਨੇ ਫਾਜ਼ਿਲਕਾ-ਅਬੋਹਰ ਹਾਈਵੇਅ ਜਿਹੜਾ ਜਾਮ ਕੀਤਾ ਹੋਇਆ ਹੈ, ਉਸ ਵੱਲ ਦਿਵਾਉਣਾ ਚਾਹੁੰਦਾ ਹਾਂ। ਹੀਰਾਂਵਾਲੀ ਪਿੰਡ ਦੇ ਵਿੱਚ ਇੱਕ ਸਵੇਰਾ ਕੰਪਨੀ ਵੱਲੋਂ ਉਥੇ ethanol ਦੀ ਫੈਕਟਰੀ ਲਗਾਈ ਜਾ ਰਹੀ ਹੈ, ਜਿਸ ਦੇ ਵਿਰੋਧ ਦੇ ਵਿੱਚ ਇਹ ਜਾਮ ਲੱਗਿਆ ਹੋਇਆ ਹੈ। ਉਥੇ ਲੋਕ ਵਿਰੋਧ ਕਰ ਰਹੇ ਹਨ। ਪਹਿਲਾਂ ਹੀ ਉਥੇ ਕੈਂਸਰ ਦੇ ਪੇਸ਼ੈਂਟ ਉਨ੍ਹਾਂ ਪਿੰਡਾਂ ਦੇ ਵਿੱਚ ਕਾਫੀ ਹਨ। ਕਿਉਂਕਿ ਉਥੋਂ ਦਾ ਪੀਣ ਵਾਲਾ ਪਾਣੀ ਥਲੜਾ ਹੈ।ਬਿਮਾਰੀਆਂ ਵਧ ਰਹੀਆਂ ਹਨ। ਉਨ੍ਹਾਂ ਦੀ ਮੰਗ ਹੈ ਕਿ ਸ਼ਰਾਬ ਦੀ ਫੈਕਟਰੀ ਨਾ ਲੱਗੇ, ਉਹ ਕਿਸੇ ਹੋਰ ਇੰਡਸਟਰੀਅਲ ਏਰੀਏ ਵਿੱਚ ਲੱਗੇ, ਪਿੰਡ ਵਿੱਚ ਨਾ ਲੱਗੇ। ਬਾਰਡਰ ਏਰੀਏ ਦਾ ਨੀਚੇ ਵਾਲਾ ਪੀਣ ਵਾਲਾ ਪਾਣੀ ਪਹਿਲਾਂ ਹੀ ਬੜਾ ਪ੍ਰਦੂਸ਼ਿਤ ਹੈ, ਕਿਉਂਕਿ ਜਿਹੜੀ ਚੰਦਭਾਨ ਡਰੇਨ ਮੁਕਤਸਰ ਤੋਂ ਜਾਂਦੀ ਹੈ, ਉੱਥੇ ਵੀ ਇੱਕ ਪੇਪਰ ਮਿੱਲ ਹੈ। ਉਸ ਕਰਕੇ ਹੀ ਬਾਰਡਰ ਦਾ ਸਾਰਾ ਪਾਣੀ ਪ੍ਰਦੂਸ਼ਿਤ ਹੋ ਰਿਹਾ ਹੈ। ਬਿਮਾਰੀਆਂ ਬਹੁਤ ਫੈਲ ਰਹੀਆਂ ਹਨ। ਮੇਰੀ ਬੇਨਤੀ ਇਹੀ ਹੈ ਕਿ ਇਹ ਸ਼ਰਾਬ ਫੈਕਟਰੀ ਉੱਥੇ ਨਾ ਲੱਗੇ।

**ਮਾਨਯੋਗ ਸਪੀਕਰ** : ਬੈਠੋ, ਬੈਠੋ। ਬਲਦੇਵ ਸਿੰਘ ਖਹਿਰਾ ਜੀ।

(ਇਸ ਸਮੇਂ ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ, ਮੈਂਬਰ, ਸ਼੍ਰੋਮਣੀ ਅਕਾਲੀ ਦਲ, ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਮਾਨਯੋਗ ਸਪੀਕਰ** : ਜਿਹੜੇ ਕਦੇ ਨਹੀਂ ਬੋਲਦੇ, ਉਨ੍ਹਾਂ ਨੂੰ ਮੌਕਾ ਦਿਆ ਕਰੋ, ਚੰਦੂਮਾਜਰਾ ਜੀ। ਹਰ ਇਸ਼ੂ ਤੇ ਨਾ ਖੜ੍ਹੇ ਹੋਇਆ ਕਰੋ।

**ਸ਼੍ਰੀ ਬਲਦੇਵ ਸਿੰਘ ਖਹਿਰਾ** : ਧੰਨਵਾਦ ਸਪੀਕਰ ਸਾਹਿਬ।

**ਮਾਨਯੋਗ ਸਪੀਕਰ**: ਕੁਝ ਮੈਂਬਰ ਇਸ ਤਰ੍ਹਾਂ ਦੇ ਹਨ ਹਨ ਜਿਹੜੇ ਤੀਖ ਕਿਸਮ ਦੇ ਹਨ, ਨਹੀਂ ਬੋਲਦੇ। ਉਨ੍ਹਾਂ ਨੂੰ ਬੋਲਣ ਦਿਉ। ਬਲਦੇਵ ਸਿੰਘ ਖਹਿਰਾ ਜੀ, ਤੁਸੀਂ ਬੋਲੋ।

**ਸ਼੍ਰੀ ਬਲਦੇਵ ਸਿੰਘ ਖਹਿਰਾ** : ਸਪੀਕਰ ਸਾਹਿਬ, ਤੁਹਾਡਾ ਧੰਨਵਾਦ। ਕੱਲ੍ਹ ਗਵਰਨਰ ਜੀ ਦੇ ਭਾਸ਼ਣ ਤੇ ਬੋਲਦੇ ਹੋਏ ਰਾਜ ਕੁਮਾਰ ਚੱਬੇਵਾਲ ਜੀ ਨੇ ਇੱਕ ਗੱਲ ਪੂਰੇ ਹਾਊਸ ਨੂੰ ਕਹੀ ਕਿ ਜਿਹੜੀ 85ਵੀਂ ਸੋਧ ਹੈ, ਪੂਰੇ ਪੰਜਾਬ ਵਿੱਚ ਲਾਗੂ ਹੈ। ਮੈਂ ਵੀ ਵੈਲਫੇਅਰ ਕਮੇਟੀ ਦਾ ਤਕਰੀਬਨ ਤਿੰਨ ਸਾਲ ਮੈਂਬਰ ਰਿਹਾ ਹਾਂ। ਉਸ ਵਿੱਚ ਪਹਿਲਾਂ ਚੇਅਰਮੈਨ ਰਾਜ ਕੁਮਾਰ ਵੇਰਕਾ ਜੀ ਰਹੇ, ਫਿਰ ਉਸ ਤੋਂ ਬਾਅਦ ਨੱਥੂ ਰਾਮ ਜੀ ਸਤਿਕਾਰਯੋਗ ਚੇਅਰਮੈਨ ਰਹੇ ਹਨ। ਤਕਰੀਬਨ ਪਹਿਲੇ ਤਿੰਨ ਸਾਲ ਇਸ ਗੱਲ ਤੇ ਪੂਰੀ ਕਮੇਟੀ ਦੇ ਮੈਂਬਰ ਅਤੇ ਚੇਅਰਮੈਨ ਲੱਗੇ ਰਹੇ ਕਿ ਇਹ 85ਵੀਂ ਸੋਧ ਲਾਗੂ ਹੋਣੀ ਚਾਹੀਦੀ ਹੈ। ਮੈਂ ਤੁਹਾਡੇ ਮਾਧਿਅਮ ਤੋਂ ਸਰਕਾਰ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੀ ਪੰਜਾਬ ਵਿੱਚ 85ਵੀਂ ਸੋਧ ਲਾਗੂ ਹੈ? ਜੇਕਰ ਲਾਗੂ ਹੈ ਤਾਂ ਸਰਕਾਰ ਦਾ ਧੰਨਵਾਦ ਕਰਾਂਗਾ। ਜੇਕਰ ਨਹੀਂ ਲਾਗੂ ਤਾਂ ਜਿਹੜਾ ਰਾਜ ਕੁਮਾਰ ਚੱਬੇਵਾਲ ਜੀ ਨੇ ਹਾਊਸ ਨੂੰ ਗੁੰਮਰਾਹ ਕੀਤਾ ਹੈ, ਉਨ੍ਹਾਂ ਨੂੰ ਹਾਊਸ ਤੋਂ ਮੁਆਫੀ ਵੀ ਮੰਗਣੀ ਚਾਹੀਦੀ ਹੈ ਅਤੇ ਜੋ ਹਾਊਸ ਦੀ ਮਰਿਆਦਾ ਅਨੁਸਾਰ ਉਨ੍ਹਾਂ ਦੇ ਖਿਲਾਫ ਕਾਰਵਾਈ ਵੀ ਹੋਣੀ ਚਾਹੀਦੀ ਹੈ। (ਵਿਘਨ) (ਸ਼ੋਰ)

**ਮਾਨਯੋਗ ਸਪੀਕਰ** : ਜਗਦੇਵ ਸਿੰਘ ਕਮਾਲੂ। (ਵਿਘਨ) (ਸ਼ੋਰ)

(ਇਸ ਸਮੇਂ ਵਿਰੋਧੀ ਧਿਰ ਦੇ ਨੇਤਾ ਸਰਦਾਰ ਹਰਪਾਲ ਸਿੰਘ ਚੀਮਾ ਅਤੇ ਆਮ ਆਦਮੀ ਪਾਰਟੀ ਦੇ ਹੋਰ ਕਈ ਮੈਂਬਰਜ਼ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਬਿਨਾਂ ਆਗਿਆ ਤੋਂ ਬੋਲ ਰਹੇ ਸਨ। ਸਦਨ ਵਿੱਚ ਬਹੁਤ ਸ਼ੋਰ ਹੋਣ ਕਾਰਨ ਕੁਝ ਵੀ ਸਾਫ ਸੁਣਾਈ ਨਹੀਂ ਦੇ ਰਿਹਾ ਸੀ)

**ਮਾਨਯੋਗ ਸਪੀਕਰ** : ਜਗਦੇਵ ਸਿੰਘ। (ਵਿਘਨ) (ਸ਼ੋਰ) ਇੱਕ ਮਿੰਟ.... ਇੱਕ ਮਿੰਟ ..... ਇੱਕ ਮਿੰਟ। (ਵਿਘਨ) (ਸ਼ੋਰ) ਇੱਕ ਮਿੰਟ, ਜ਼ਰਾ ਸਾਰੇ ਸੁਣੋ। ਸਾਰੇ ਸੁਣੋ। ਇੱਕ ਮਿੰਟ ਚੀਮਾ ਜੀ ਮੇਰੀ ਗੱਲ ਸੁਣੋ। ਚੀਮਾ ਜੀ, ਸਭ ਤੋਂ ਪਹਿਲਾਂ ਬੋਲਣ ਲਈ ਜ਼ੀਰੋ ਆਵਰ ਵਿੱਚ ਤੁਹਾਨੂੰ ਟਾਈਮ ਦਿੱਤਾ ਹੈ। (ਵਿਘਨ) (ਸ਼ੋਰ) ਇੱਕ ਮਿੰਟ ਜੀ ਗੱਲ ਸੁਣੋ। ਇਸ ਤਰ੍ਹਾਂ ਨਾ ਕਰੋ। ਇਸ ਤਰ੍ਹਾਂ ਨਾ ਕਰੋ। ਜੇ ਤੁਸੀਂ ਕੋਈ ਗੱਲ ਕਰਨੀ ਵੀ ਹੈ ਤਾਂ ਮੈਂ ਤੁਹਾਨੂੰ ਪ੍ਰਾਪਰ ਟਾਈਮ ਤੇ ਟਾਈਮ ਦੇਵਾਂਗਾ। ਤੁਸੀਂ ਇੰਤਜ਼ਾਰ ਤਾਂ ਕਰੋ। ਤੁਸੀਂ ਤਦੇ ਹੀ ਰੌਲਾ ਪਾ ਲੈਂਦੇ ਹੋ। ਜਿਹੜੇ ਮੈਂਬਰ ਕਦੇ ਬੋਲੇ ਨਹੀਂ, ਮੈਂ ਉਨ੍ਹਾਂ ਨੂੰ ਟਾਈਮ ਕਦੋਂ ਦੇਵਾਂ? (ਵਿਘਨ) (ਸ਼ੋਰ) ਸਾਰੇ

ਬੋਲਣਗੇ। ਤੁਹਾਨੂੰ ਸਭ ਪਤਾ ਹੈ ਕਿ ਮੈਂ ਟਾਈਮ ਦਿੱਤਾ ਹੈ। (ਸ਼ੋਰ) ਤੁਹਾਨੂੰ ਸਭ ਪਤਾ ਹੈ ਕਿ ਮੈਂ ਟਾਈਮ ਦਿੱਤਾ ਹੈ। (ਸ਼ੋਰ) ਪਹਿਲਾਂ ਮੇਰੀ ਗੱਲ ਸੁਣੋ। ਮੇਰੀ ਗੱਲ ਸੁਣੋ। ਤੁਹਾਨੂੰ ਸਭ ਤੋਂ ਪਹਿਲਾਂ ਟਾਈਮ ਦਿੱਤਾ ਹੈ। ਜੇ ਤੁਹਾਨੂੰ ਫਿਰ ਵੀ ਟਾਈਮ ਦੀ ਲੋੜ ਹੈ ਤੁਸੀਂ ਇੱਕ ਵਾਰ ਇਸ਼ਾਰਾ ਕਰਕੇ ਆਰਾਮ ਨਾਲ ਕੁਰਸੀ ਤੇ ਬੈਠ ਜਾਉ, ਮੈਂ ਤੁਹਾਨੂੰ ਟਾਈਮ ਦੇਵਾਂਗਾ। ਲੇਕਿਨ ਇਸ ਤਰ੍ਹਾਂ ਨਾ ਕਰੋ, ਖੜ੍ਹੇ ਨਾ ਹੋਵੋ। (ਵਿਘਨ) (ਸ਼ੋਰ) ਸਭ ਨੂੰ ਬੋਲਣ ਦਿਉ।

ਹਾਂ ਦੱਸੋ, ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ** : ਸਪੀਕਰ ਸਾਹਿਬ, ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਮਾਨਯੋਗ ਮੈਂਬਰ ਸਾਹਿਬਾਨ ਨੇ ਜਿਹੜਾ ਕੁਐਸਚਨ ਰੇਜ਼ ਕੀਤਾ ਹੈ, ਇਹ ਬੜਾ ਇੰਪਾਰਟੈਂਟ ਹੈ। ਪੰਜਾਬ ਦੇ ਸੀ.ਐਮ. ਸਾਹਿਬ ਨੇ ਵੀ ਉਸ ਤੇ ਮੋਹਰ ਲਗਾਈ ਹੋਈ ਹੈ, ਪੰਜਾਬ ਦੇ ਮਾਨਯੋਗ ਰਾਜਪਾਲ ਜੀ ਨੇ ਵੀ ਮੋਹਰ ਲਗਾਈ ਹੋਈ ਹੈ। ਲੇਕਿਨ ਉਸ ਤੋਂ ਬਾਅਦ ਵੀ ਸਭ ਕੁਝ ਓਵਰਰੂਲ ਕਰਕੇ, ਸੀ.ਐਮ. ਸਾਹਿਬ ਨੂੰ ਵੀ ਓਵਰਰੂਲ ਕਰਕੇ, ਗਵਰਨਰ ਸਾਹਿਬ ਨੂੰ ਵੀ ਇਗਨੋਰ ਕਰਕੇ, ਇੱਕ ਲੈਟਰ ਇਸ਼ੂ ਕਰ ਦਿੱਤਾ ਜਿਹੜਾ ਕਿ 85ਵੀਂ ਸੋਧ ਤੇ ਰੋਕ ਲਗਾਉਂਦਾ ਹੈ। ਮੈਂ ਤਾਂ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਤੁਹਾਡੇ ਫੈਸਲਿਆਂ ਨੂੰ, ਤੁਹਾਡੇ ਪਰਸੋਨਲ ਡਿਪਾਰਟਮੈਂਟ ਦਾ ਸੈਕਟਰੀ ਨਹੀਂ ਮੰਨਦਾ, ਤੁਹਾਡਾ ਚੀਫ ਸੈਕਟਰੀ ਨਹੀਂ ਮੰਨਦਾ। ਨਵੇਂ ਤੋਂ ਨਵੇਂ ਆਰਡਰ ਕੱਢੀ ਜਾਂਦਾ ਹੈ। (ਸ਼ੋਰ) ਇਹ ਪੰਜਾਬ ਦੇ ਚੁਣੇ ਹੋਏ ਸੀ.ਐਮ. ਸਾਹਿਬ ਦੀ ਤੌਹੀਨ ਹੈ, ਪੰਜਾਬ ਦੇ ਮਾਨਯੋਗ ਗਵਰਨਰ ਸਾਹਿਬ ਦੀ ਤੌਹੀਨ ਹੈ। ਜਿਹੜਾ ਐਕਟ ਇਨ੍ਹਾਂ ਨੇ ਪਾਸ ਕੀਤਾ ਹੈ, ਉਸ ਐਕਟ ਤੇ ਤੁਹਾਡੀ ਸਰਕਾਰ ਦੇ ਸੈਕਟਰੀ, ਚੀਫ ਸੈਕਟਰੀ ਹੀ ਇਸ ਦੀ ਅਵੱਗਿਆ ਕਰ ਰਹੇ ਹਨ। ਉਹੀ ਘੋਰ ਉਲੰਘਣਾ ਕਰ ਰਹੇ ਹਨ। (ਵਿਘਨ) (ਸ਼ੋਰ) ਬ੍ਰਹਮ ਮਹਿੰਦਰਾ ਜੀ ਬੈਠੇ ਹਨ, ਇਹ ਸੀਨੀਅਰ ਮਨਿਸਟਰ ਹਨ, ਸੀ.ਐਮ. ਸਾਹਿਬ ਦੀ ਤਰਫ ਤੋਂ ਇਹ ਜਵਾਬ ਦੇਣ, ਇਹ ਬੜਾ ਇੰਪਾਰਟੈਂਟ ਮਾਮਲਾ ਹੈ। (ਵਿਘਨ) (ਸ਼ੋਰ) ਮੈਂ ਝੂਠ ਨਹੀਂ ਬੋਲਦਾ ਹਾਂ। ਪਰਸੋਨਲ ਵਿਭਾਗ ਨੇ ਜਿਹੜਾ ਲੈਟਰ ਸੀ.ਐਮ. ਸਾਹਿਬ ਦੇ ਆਰਡਰਾਂ ਦੇ ਵਿਰੁੱਧ ਜਾਰੀ ਕੀਤਾ ਹੈ, ਗਵਰਨਰ ਸਾਹਿਬ ਦੇ ਆਰਡਰਾਂ ਦੇ ਖਿਲਾਫ ਜਾਰੀ ਕੀਤਾ ਹੈ, ਉਹ ਟੇਬਲ ਤੇ ਰੱਖ ਦੇਵਾਂਗਾ।

**ਮਾਨਯੋਗ ਸਪੀਕਰ** : ਉਹ ਟੇਬਲ ਤੇ ਰੱਖ ਦਿਉ।

**ਸਰਦਾਰ ਹਰਪਾਲ ਸਿੰਘ ਚੀਮਾ** : ਮੈਂ ਆਪਣੇ ਦਫ਼ਤਰ ਤੋਂ ਲਿਆ ਕੇ ਟੇਬਲ ਤੇ ਰੱਖ ਦਿਆਂਗਾ। ਮੇਰੇ ਕਹਿਣ ਦਾ ਭਾਵ ਹੈ ਕਿ ਪੂਰੀ ਸਰਕਾਰ ਦੀ, ਸੀ.ਐਮ. ਸਾਹਿਬ ਦੀ ਤੌਹੀਨ ਹੋ ਰਹੀ ਹੈ ਅਤੇ ਪਰਸੋਨਲ ਵਿਭਾਗ ਦਾ ਸੈਕਟਰੀ ਲੈਟਰ ਜਾਰੀ ਕਰਦਾ ਹੈ।

**ਮਾਨਯੋਗ ਸਪੀਕਰ** : ਟੇਬਲ ਤੇ ਰੱਖ ਦਿਉ।

**ਸਰਦਾਰ ਹਰਪਾਲ ਸਿੰਘ ਚੀਮਾ** : ਇੱਕ ਮਿੰਟ ਸਰ। ਵੈਲਫੇਅਰ ਮਨਿਸਟਰ ਬੈਠੇ ਹਨ।। ਇਨ੍ਹਾਂ ਦਾ ਰਾਈਟ ਹੈ, ਸੀ.ਐਮ. ਸਾਹਿਬ ਦਾ ਰਾਈਟ ਹੈ ਲੇਕਿਨ ਉਸ ਰਾਈਟ ਨੂੰ ਐਕਸਰਸਾਈਜ਼ ਸਾਡਾ ਇੱਕ ਸੈਕਟਰੀ ਕਰ ਰਿਹਾ ਹੈ।ਇੱਕ ਆਈ.ਏ.ਐਸ. ਅਧਿਕਾਰੀ ਕਰ ਰਿਹਾ ਹੈ। ਬ੍ਰਹਮ ਮਹਿੰਦਰਾ ਜੀ ਇਹ ਬੜਾ ਸੀਰੀਅਸ ਮੈਟਰ ਹੈ। ਜੇ ਆਪਾਂ ਸੀ.ਐਮ. ਸਾਹਿਬ ਦੇ ਆਰਡਰਾਂ ਨੂੰ ਨਹੀਂ ਮੰਨਾਂਗੇ, ਜੇਕਰ ਬਣਾਏ ਹੋਏ ਐਕਟਾਂ ਨੂੰ ਨਹੀਂ ਮੰਨਾਂਗੇ, ਜੇਕਰ ਉਹ ਇਨ੍ਹਾਂ ਦੀ ਉਲੰਘਣਾ ਕਰਨਗੇ ਤਾਂ ਉਸ ਆਈ.ਏ.ਐਸ. ਅਫਸਰ ਦੇ ਖਿਲਾਫ stricture ਪਾਸ ਹੋਣਾ ਚਾਹੀਦਾ ਹੈ, ਉਸ ਨੇ ਵਿਧਾਨ ਸਭਾ ਦੀ ਤੌਹੀਨ ਕੀਤੀ ਹੈ, ਉਸ ਨੂੰ ਸਜ਼ਾ ਦੇ ਕੇ ਉਸ ਵਿਅਕਤੀ ਨੂੰ ਜੇਲ੍ਹ ਭੇਜੋ ਜੀ। ਉਸ ਅਫਸਰ ਨੂੰ ਜੇਲ੍ਹ ਭੇਜੋ ਤਾਂ ਹੀ ਇਹ ਚੀਜ਼ਾਂ ਰੁਕਣਗੀਆਂ। ਨਹੀਂ ਤਾਂ ਤੁਸੀਂ ਕਾਨੂੰਨ ਪਾਸ ਕਰ ਦਿੰਦੇ ਹੋ ਪਰ ਪੰਜਾਬ ਵਿੱਚ ਅਫਸਰ ਲਗਾਤਾਰ ਉਲਟ ਕਰੀ ਜਾਂਦੇ ਹਨ।

**ਸਮਾਜਿਕ ਨਿਆਂ, ਅਧਿਕਾਰਤਾ ਅਤੇ ਘੱਟ ਗਿਣਤੀ ਮੰਤਰੀ (ਸਰਦਾਰ ਸਾਧੂ ਸਿੰਘ):** ਸਪੀਕਰ ਸਾਹਿਬ, ਮੈਨੂੰ ਮਾਨਯੋਗ ਮੁੱਖ ਮੰਤਰੀ ਜੀ ਤੇ ਪੂਰਨ ਭਰੋਸਾ ਹੈ ਔਰ ਵਿਧਾਨ ਸਭਾ ਵਿੱਚ ਵੀ ਇਹ ਪਾਸ ਹੋਇਆ ਹੈ, ਕੈਬਨਿਟ ਵਿੱਚ ਵੀ ਇਹ ਪਾਸ ਹੋਇਆ ਹੈ, ਗਵਰਨਰ ਸਾਹਿਬ ਤੋਂ ਵੀ ਪਾਸ ਹੋਇਆ ਹੈ।

(**ਇੱਕ ਆਵਾਜ਼:** ਪਰ ਸਬੰਧਤ ਸੈਕਟਰੀ ਨਹੀਂ ਮੰਨਦਾ ਹੈ।)

**ਮੰਤਰੀ:** ਨਹੀਂ ਜੀ, ਇਹ ਲਾਗੂ ਹੋਵੇਗਾ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ। (ਵਿਘਨ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਹਰਪਾਲ ਸਿੰਘ ਚੀਮਾ, ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸ਼੍ਰੀਮਤੀ ਸਰਵਜੀਤ ਕੋਰ ਮਾਣੂਕੇ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਆਪਣੇ ਲੀਡਰ ਨੂੰ ਹੀ ਬੋਲਣ ਨਹੀਂ ਦਿੰਦੇ, ਤੁਹਾਡੇ ਸਾਥੀ ਹੀ ਤੁਹਾਨੂੰ ਬੋਲਣ ਨਹੀਂ ਦਿੰਦੇ ਹਨ। ਹਾਂ ਜੀ, ਚੀਮਾ ਜੀ।

**ਸਰਦਾਰ ਹਰਪਾਲ ਸਿੰਘ ਚੀਮਾ:** ਸਪੀਕਰ ਸਾਹਿਬ, ਮੈਂ ਇੱਕੋ ਹੀ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਹੜਾ ਐਕਟ ਪਾਸ ਹੋਇਆ ਹੈ, ਸਭ ਕੁਝ ਪਾਸ ਹੋਇਆ ਹੈ, ਮਨਿਸਟਰ ਸਾਹਿਬ ਦੇ ਧਿਆਨ ਵਿੱਚ ਹੈ, ਵੇਰਕਾ ਸਾਹਿਬ ਦੇ ਧਿਆਨ ਵਿੱਚ ਹੈ, ਚੱਬੇਵਾਲ ਸਾਹਿਬ ਦੇ ਧਿਆਨ ਵਿੱਚ ਹੈ, ਜਿਹੜੇ ਸ਼ਡਿਊਲਡ ਕਾਸਟ ਮੈਂਬਰ ਹਨ, ਸਭ ਦੇ ਧਿਆਨ ਵਿੱਚ ਹੈ, (ਵਿਘਨ) ਪਰ ਉਸ ਲੈਟਰ ਤੇ ਪ੍ਰਸੋਨਲ ਡਿਪਾਰਟਮੈਂਟ ਨੇ ਦੁਬਾਰਾ ਰੋਕ ਲਗਾ ਦਿੱਤੀ ਹੈ ਤੇ 85ਵੀਂ ਸੋਧ ਨੂੰ ਇਨਡਾਇਰੈਕਟ ਢੰਗ ਨਾਲ ਰੋਕ ਦਿੱਤਾ ਤੇ ਜਿਹੜੇ ਸਾਡੇ ਮਾਨਯੋਗ

ਬਿਊਰੋਕ੍ਰੇਟ ਹਨ, ਪਹਿਲਾਂ ਉਨ੍ਹਾਂ ਨੇ ** ** ਦੀ ਸਰਕਾਰ ਵੇਲੇ ਇਸ ਨੂੰ ਲਾਗੂ ਹੋਣ ਤੋਂ ਰੋਕ ਕੇ ਰੱਖਿਆ, ਤੁਹਾਨੂੰ ਪਤਾ ਹੈ ਕਿ ਐਮ. ਨਾਗਰਾਜ ਜੀ ਦੀ ਜਜਮੈਂਟ ਦੀ ਕਿਵੇਂ ਧੱਜੀਆਂ ਉਡਾਈਆਂ ਗਈਆਂ ਸੀ, ਦਸ ਸਾਲ ਧੱਜੀਆਂ ਉਡਾਈਆਂ ਗਈਆਂ ਤੇ ਹੁਣ ਫਿਰ ਉਹੀ ਕੰਮ ਹੋ ਰਿਹਾ ਹੈ। ਸੀ.ਐਮ. ਸਾਹਿਬ ਦੇ ਆਰਡਰਾਂ ਨੂੰ, ਗਵਰਨਰ ਸਾਹਿਬ ਦੇ ਆਰਡਰਾਂ ਨੂੰ ਓਵਰ ਰੂਲ ਕੀਤਾ ਜਾ ਰਿਹਾ ਹੈ। (ਵਿਘਨ) ਮੈਂ ਇੱਕ ਮਿੰਟ ਵਿੱਚ ਦੱਸ ਦਿੰਦਾ ਹਾਂ, ਸਪੀਕਰ ਸਾਹਿਬ, ਮੈਂ ਤਾਂ ਇੱਕੋ ਹੀ ਬੇਨਤੀ ਕਰਾਂਗਾ ਕਿ ਘੱਟੋ-ਘੱਟ ਉਸ ਅਧਿਕਾਰੀ ਨੂੰ ਜਿਸ ਨੇ ਇਹ ਲੈਟਰ ਜਾਰੀ ਕੀਤਾ ਹੈ, ਸੀ.ਐਮ. ਸਾਹਿਬ ਦੀ ਤੌਹੀਨ ਕੀਤੀ ਹੈ, ਉਸ ਅਧਿਕਾਰੀ ਦੇ ਖਿਲਾਫ ਘੱਟੋ-ਘੱਟ ਪ੍ਰੀਵਿਲੇਜ ਕਮੇਟੀ ਐਕਸ਼ਨ ਲੈ ਕੇ ਉਸ ਨੂੰ ਜੇਲ੍ਹ ਵਿੱਚ ਤੋਰੋ, ਇਹ ਸਾਡੀ ਮੰਗ ਹੈ। (ਵਿਘਨ, ਸ਼ੋਰ)

( ਇਸ ਸਮੇਂ ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ ਸ਼੍ਰੀ ਪਵਨ ਕੁਮਾਰ ਆਦੀਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ।)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜਗਦੇਵ ਸਿੰਘ, ਸਰਦਾਰ ਕੁਲਤਾਰ ਸਿੰਘ ਸੰਧਵਾਂ, ਸ਼੍ਰੀਮਤੀ ਰੁਪਿੰਦਰ ਕੌਰ ਰੂਬੀ, ਸਰਦਾਰ ਅਮਰਜੀਤ ਸਿੰਘ ਸੰਦੋਆ ਆਪਣੀ ਸੀਟ ਤੇ ਖੜ੍ਹੇ ਹੋ ਕੇ ਬਿਨਾਂ ਇਜਾਜ਼ਤ ਬੋਲ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਮਾਨਯੋਗ ਸਪੀਕਰ:** ਪਵਨ ਆਦੀਆ ਜੀ। ਜਗਦੇਵ ਜੀ, ਤੁਹਾਨੂੰ ਬੁਲਵਾਉਂਦੇ ਹਾਂ, ਬੈਠ ਜਾਓ। (ਵਿਘਨ, ਸ਼ੋਰ)

**ਸ਼੍ਰੀ ਪਵਨ ਕੁਮਾਰ ਆਦੀਆ:** ਧੰਨਵਾਦ ਸਰ। ਸੰਦੋਆ ਸਾਹਿਬ, ਮੈਂ ਸਾਂਝੀ ਗੱਲ ਕਰਨੀ ਹੈ, ਪਲੀਜ਼ ਦੋ ਮਿੰਟ ਦੇ ਦਿਓ। ਸਾਹਿਬ-ਏ-ਸਦਨ ਸਭ ਤੋਂ ਪਹਿਲਾਂ ਤਾਂ ਤੁਹਾਡਾ ਧੰਨਵਾਦ ਹੈ ਕਿ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ। ਮੈਂ ਸਿਰਫ ਉਨ੍ਹਾਂ ਲੋਕਾਂ ਦੀ ਗੱਲ ਕਰਨ ਵਾਸਤੇ ਖੜ੍ਹਾ ਹੋਇਆ ਹਾਂ ਜਿਸ ਸਮਾਜ ਵਿੱਚੋਂ ਹਰ ਬੰਦਾ ਸੇਵਾ ਪੰਥੀ ਹੈ ਤੇ ਉਨ੍ਹਾਂ ਦੀ ਗੱਲ ਕਰਨ ਵਾਸਤੇ ਮੈਂ ਖੜ੍ਹਾ ਹੋਇਆ ਹਾਂ। ਜਿਹੜੇ ਲੋਕ ਸਫਾਈ ਕਰਮਚਾਰੀ ਹਨ, ਸਾਰੀਆਂ ਸਰਕਾਰਾਂ ਆਉਂਦੀਆਂ ਹਨ ਤੇ ਸਰਕਾਰਾਂ ਆਉਣ ਤੋਂ ਬਾਅਦ ਉਨ੍ਹਾਂ ਦੀ ਦਸ਼ਾ ਸੁਧਾਰਨ ਦਾ ਆਸ਼ਵਾਸਨ ਦਿੱਤਾ ਜਾਂਦਾ ਹੈ, ਪਰ ਉਨ੍ਹਾਂ ਦੀ ਦੁਰਦਸ਼ਾ ਦਿਨ-ਪ੍ਰਤੀ-ਦਿਨ ਬਦਤਰ ਹੁੰਦੀ ਗਈ ਹੈ। (ਵਿਘਨ, ਸ਼ੋਰ)

(ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਕੰਵਰ ਸੰਧੂ, ਸ਼੍ਰੀਮਤੀ ਬਲਜਿੰਦਰ ਕੌਰ, ਸਰਦਾਰ ਪਿਰਮਲ ਸਿੰਘ ਧੌਲਾ ਅਤੇ ਸਰਦਾਰ ਜਗਦੇਵ ਸਿੰਘ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ ਹਾਜ਼ਰ ਬਾਕੀ ਮੈਂਬਰ 85ਵੀਂ ਸੋਧ ਲਾਗੂ ਨਾ ਕਰਨ ਲਈ ਸਬੰਧਿਤ

ਅਫਸਰ ਵਿਰੁੱਧ ਕਾਰਵਾਈ ਨਾ ਕਰਨ ਦੇ ਰੋਸ ਵਜੋਂ ** ** ਨਾਅਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

**ਸ਼੍ਰੀ ਪਵਨ ਕੁਮਾਰ ਆਦੀਆ:** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਰੱਜ ਕੇ ਸੇਵਾ ਕੀਤੀ ਔਰ ਜਿਨ੍ਹਾਂ ਦਾ ਵਿਸ਼ਵਾਸ ਹਮੇਸ਼ਾ ਹੀ ਕਾਂਗਰਸ ਪਾਰਟੀ ਪੱਖੀ ਰਿਹਾ ਹੈ।

**ਮਾਨਯੋਗ ਸਪੀਕਰ:** ਨਾਅਰੇ ਰਿਕਾਰਡ ਨਾ ਕੀਤੇ ਜਾਣ।

**ਸ਼੍ਰੀ ਪਵਨ ਕੁਮਾਰ ਆਦੀਆ:** ਉਹ ਲੋਕ ਕੈਪਟਨ ਅਮਰਿੰਦਰ ਸਿੰਘ ਜੀ ਦੀ ਸਰਕਾਰ ਤੇ ਆਸ ਰੱਖੀ ਬੈਠੇ ਹਨ, ਆਸ ਸੀ, ਆਸ ਹੈ ਔਰ ਆਸ ਕਰਦੇ ਰਹਿਣਗੇ। ਮੇਰੀ ਹੱਥ ਜੋੜ ਕੇ ਹਾਊਸ ਨੂੰ ਬੇਨਤੀ ਹੈ ਕਿ ਉਨ੍ਹਾਂ ਗਰੀਬਾਂ ਵੱਲ ਦੇਖਿਆ ਜਾਵੇ ਜਿਹੜੇ ਸਦੀਆਂ ਤੋਂ ਲੋਕਾਂ ਦਾ ਮੈਲ ਢੋਂਦੇ ਹਨ। ਮੈਂ ਉਨ੍ਹਾਂ ਲੋਕਾਂ ਦੀ ਗੱਲ ਕਰਦਾ ਹਾਂ ਜਿਹੜੇ ਲੋਕਾਂ ਨੂੰ ਬਿਲਕੁਲ ਉਸ ਪ੍ਰਕਾਰ ਦੀ ਤਨਖਾਹ ਦਿੱਤੀ ਜਾਂਦੀ ਹੈ ਜਿਸ ਦੇ ਨਾਲ ਉਨ੍ਹਾਂ ਦਾ ਚੁੱਲ੍ਹਾ ਵੀ ਨਹੀਂ ਚੱਲ ਰਿਹਾ ਹੈ। ਦੂਸਰੀ, ਮੇਰੀ ਇੱਕ ਹੋਰ ਬੇਨਤੀ ਹੈ ਕਿ ਜਿਵੇਂ ਕਿ ਬਾਕੀ ਗੁਰੂਧਾਮਾਂ ਦਾ ਖਾਸ ਤੌਰ ਤੇ ਸਰਕਾਰਾਂ ਧਿਆਨ ਰੱਖਦੀਆਂ ਹਨ, ਮੈਨੂੰ ਇਸ ਗੱਲ ਤੇ ਮਾਣ ਤੇ ਖੁਸ਼ੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਦਲਿਤਾਂ ਦਾ ਇੱਕ ਮੱਕਾ ਖੁਰਾਲਗੜ੍ਹ ਹੈ ਉਸ ਦੇ ਜੋ ਬਾਕੀ ਕੰਮ ਪਏ ਹਨ, ਉਨ੍ਹਾਂ ਨੂੰ ਜਲਦੀ ਤੋਂ ਜਲਦੀ ਨੇਪਰੇ ਚਾੜ੍ਹਿਆ ਜਾਵੇ। ਇਸ ਤੋਂ ਉਪਰੰਤ ਮੈਂ ਇੱਕ ਹੋਰ ਗੱਲ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਰਾਮ ਤੀਰਥ, ਬਾਲਮੀਕਿ ਤੀਰਥ ਦੀ ਗੱਲ ਕੀਤੀ ਜਾਂਦੀ ਹੈ, ਉਨ੍ਹਾਂ ਥਾਵਾਂ ਨੂੰ ਚਲਾਉਣ ਵਾਸਤੇ ਸਾਡੇ ਕੋਲ ਇੰਨਾ ਸਰਮਾਇਆ ਨਹੀਂ ਹੁੰਦਾ ਹੈ ਕਿ ਅਸੀਂ ਉਨ੍ਹਾਂ ਥਾਵਾਂ ਦੀ ਪੂਰੀ ਮਰਿਆਦਾ ਨਾਲ ਦੇਖ-ਰੇਖ ਕਰ ਸਕੀਏ। ਮੇਰੀ ਬੇਨਤੀ ਹੈ ਕਿ ਉਨ੍ਹਾਂ ਧਾਮਾਂ ਨੂੰ ਵੀ ਦੇਖਿਆ ਜਾਵੇ। ਮੇਰੀ ਇੱਕ ਹੋਰ ਬੇਨਤੀ ਹੈ ਕਿ ਜਿੱਥੇ 85% ਰਿਜ਼ਰਵ ਲੋਕ ਰਹਿੰਦੇ ਹਨ ਜਿਨ੍ਹਾਂ ਉਨ੍ਹਾਂ ਥਾਵਾਂ ਤੋਂ ਅਸੀਂ ਰਿਜ਼ਰਵ ਵਾਲੇ ਲੋਕ ਜਿੱਤ ਕੇ ਆਉਂਦੇ ਹਾਂ ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇੱਕ ਮੇਰੇ ਇਲਾਕੇ ਵਿੱਚ ਪੰਡਿਤ ਜਗਤ ਰਾਮ ਜੀ ਜਿਹੜੇ ਕਿ ਫਰੀਡਮ ਫਾਈਟਰ ਹੋਏ ਹਨ ਉਨ੍ਹਾਂ ਦੇ ਨਾਂ ਤੇ ਇੱਕ ਛੋਟਾ ਜਿਹਾ 30 ਬੈੱਡ ਦਾ ਹਸਪਤਾਲ ਬਣਾਇਆ ਗਿਆ ਹੈ। (ਵਿਘਨ, ਸ਼ੋਰ)

## WALKOUT

ਇਸ ਸਮੇਂ ਸਰਦਾਰ ਸੁਖਪਾਲ ਸਿੰਘ ਖਹਿਰਾ, ਸਰਦਾਰ ਨਾਜਰ ਸਿੰਘ ਮਾਨਸ਼ਾਹੀਆ, ਸਰਦਾਰ ਕੰਵਰ ਸੰਧੂ, ਪ੍ਰੋਫੈਸਰ ਬਲਜਿੰਦਰ ਕੌਰ, ਸਰਦਾਰ ਪਿਰਮਲ ਸਿੰਘ ਧੌਲਾ, ਸਰਦਾਰ ਜਗਦੇਵ ਸਿੰਘ, ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ ਅਤੇ ਸਰਦਾਰ ਅਮਰਜੀਤ ਸਿੰਘ ਸੰਦੋਆ ਨੂੰ ਛੱਡ ਕੇ ਆਮ ਆਦਮੀ ਪਾਰਟੀ ਦੇ ਸਦਨ ਵਿੱਚ

ਬਾਕੀ ਹਾਜ਼ਰ ਮੈਂਬਰ 85ਵੀਂ ਸੋਧ ਲਾਗੂ ਨਾ ਕਰਨ ਲਈ ਸਬੰਧਿਤ ਅਫਸਰ ਵਿਰੁੱਧ ਕਾਰਵਾਈ ਨਾ ਕਰਨ ਦੇ ਰੋਸ ਵਜੋਂ ** ** ਨਾਅਰੇ ਮਾਰਦੇ ਹੋਏ ਵੈੱਲ ਆਫ ਦਿ ਹਾਊਸ ਵਿੱਚੋਂ ਵਾਕਆਊਟ ਕਰ ਗਏ।

____________

## MATTERS RAISED DURING ZERO HOUR AND STATEMENT MADE BY THE MINISTER THEREON (*Resumption*)

**ਸ਼੍ਰੀ ਪਵਨ ਕੁਮਾਰ ਆਦੀਆ:** ਮੈਂ ਪਹਿਲਾਂ ਵੀ ਹੈਲਥ ਮਨਿਸਟਰ ਸਾਹਿਬ ਨੂੰ ਬੇਨਤੀ ਕੀਤੀ ਸੀ ਤੇ ਉਨ੍ਹਾਂ ਨੇ ਆਸ਼ਵਾਸਨ ਵੀ ਦਿਵਾਇਆ ਸੀ ਕਿ ਇਹ ਹਸਪਤਾਲ 30 ਬੈੱਡ ਤੋਂ 60 ਬੈੱਡ ਦਾ ਕਰ ਦਿੱਤਾ ਜਾਵੇਗਾ। ਇਸ ਦੇ ਨਾਲ ਹੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਹੜਾ ਇੱਕ ਪੰਜਾਬ ਸਰਕਾਰ ਨੇ 23 ਕਰੋੜ ਰੁਪਏ ਲਗਾ ਕੇ ਮੇਰੇ ਹਲਕੇ ਵਿੱਚ ਸੀਵਰੇਜ਼ ਦਾ ਕੰਮ ਚਲਾਇਆ ਹੋਇਆ ਹੈ। ਉਹ ਬਹੁਤ ਹੀ ਲੰਮੇ ਸਮੇਂ ਲਟਕਿਆ ਆ ਰਿਹਾ ਹੈ ਪਰ ਸਰਕਾਰ ਨੇ ਪੈਸੇ ਦਿੱਤੇ ਹੋਏ ਹਨ। ਉਹ ਚਾਲੂ ਨਹੀਂ ਕੀਤਾ ਜਾ ਰਿਹਾ, ਉਸ ਉਪਰੰਤ 3.5 ਕਰੋੜ ਰੁਪਿਆ ਸੀਵਰੇਜ ਟਰੀਟਮੈਂਟ ਪਲਾਂਟ ਵਾਸਤੇ ਦਿੱਤਾ ਗਿਆ ਹੈ।

**ਮਾਨਯੋਗ ਸਪੀਕਰ:** ਬੈਠੋ, ਬੈਠੋ, ਹੋ ਗਿਆ ਜੀ। ਸਰਦਾਰ ਜਗਦੇਵ ਸਿੰਘ ਜੀ।

**ਸਰਦਾਰ ਜਗਦੇਵ ਸਿੰਘ:** ਮਾਨਯੋਗ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਜੀ। ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਵੱਲੋਂ ਕਰੋਨਾ ਕਾਲ ਦੌਰਾਨ ਸਰਕਾਰੀ ਹਸਪਤਾਲਾਂ ਵਿਚ ਵਾਲੰਟੀਅਰ ਸਟਾਫ ਜਿਨ੍ਹਾਂ ਵਿਚ ਡਾਕਟਰ, ਫਾਰਮਾਸਿਸਟ, ਸਟਾਫ ਨਰਸ ਅਤੇ ਵਾਰਡ ਅਟੈਂਡੈਂਟ ਭਰਤੀ ਕੀਤੇ ਗਏ ਸਨ। ਇਨ੍ਹਾਂ ਦੀ ਤਕਰੀਬਨ ਪੰਜਾਬ ਵਿਚ 1200 ਦੇ ਲਗਭਗ ਭਰਤੀ ਸੀ। ਉਹ ਸਟਾਫ ਔਖੇ ਸਮੇਂ ਵਿਚ ਸਰਕਾਰ ਤੇ ਲੋਕਾਂ ਨਾਲ ਖੜ੍ਹਿਆ ਹੈ। ਸਰਕਾਰ ਦੀ ਮਿਸ਼ਨ ਫਤਿਹ ਮੁਹਿੰਮ ਨੂੰ ਪੂਰਾ ਕੀਤਾ ਪਰ ਇਹ ਮਿਸ਼ਨ ਪੂਰਾ ਹੋਣ ਤੇ ਸਰਕਾਰ ਨੇ ਇਨ੍ਹਾਂ ਨੂੰ ਹਟਾ ਦਿੱਤਾ। ਕਰੋਨਾ ਕਾਲ ਦੌਰਾਨ ਲੋਕ ਆਪਣੇ ਘਰਾਂ ਤੋਂ ਬਾਹਰ ਨਿਕਲਣ ਤੋਂ ਡਰਦੇ ਸਨ ਤੇ ਉਸ ਸਮੇਂ ਆਪਣੀ ਅਤੇ ਆਪਣੇ ਪਰਿਵਾਰਾਂ ਦੀ ਪਰਵਾਹ ਨਾ ਕਰਦਿਆਂ ਵਾਲੰਟੀਅਰ ਸਟਾਫ ਜਿਨ੍ਹਾਂ ਨੂੰ ਉਸ ਸਮੇਂ ਕਰੋਨਾ ਯੋਧਿਆਂ ਦਾ ਨਾਮ ਦਿੱਤਾ ਗਿਆ ਸੀ, ਉਨ੍ਹਾਂ ਨੂੰ ਭਰਤੀ ਕੀਤਾ ਗਿਆ। ਪਰ ਬੜੇ ਦੁੱਖ ਦੀ ਗੱਲ ਹੈ ਕਿ ਉਨ੍ਹਾਂ ਦਾ ਰੁਜ਼ਗਾਰ ਤਾਂ ਕੀ ਚਾਲੂ ਰੱਖਣਾ ਸੀ, ਬਠਿੰਡਾ ਜ਼ਿਲ੍ਹੇ ਵਿਚ ਬਹੁਤ ਸਾਰੇ ਅਜਿਹੇ ਵਾਲੰਟੀਅਰ ਹਨ ਜਿਨ੍ਹਾਂ ਨੂੰ ਨਵੰਬਰ ਅਤੇ ਦਸੰਬਰ ਮਹੀਨੇ ਦੀ ਤਨਖਾਹ ਤੱਕ ਨਹੀਂ ਦਿੱਤੀ ਗਈ। ਜਦੋਂ ਉਹ ਜਾ ਕੇ ਡਾਕਟਰ ਸਾਹਿਬ ਨੂੰ ਆਪਣੀ ਤਨਖਾਹ ਬਾਰੇ ਪੁੱਛਦੇ ਹਨ ਤਾਂ ਇਹ ਕਿਹਾ ਜਾਂਦਾ ਹੈ ਕਿ ਫੰਡ ਮੁਹੱਈਆ ਨਹੀਂ ਹੋਏ। ਇਸ ਲਈ ਬੜੇ ਦੁੱਖ ਦੀ ਗੱਲ ਹੈ ਕਿ ਉਨ੍ਹਾਂ ਨੂੰ ਮਰਨ ਲਈ ਕਰੋਨਾ ਦੇ ਵਿਚ ਸਟਾਫ

ਰੱਖਿਆ ਗਿਆ ਤੇ ਅੱਜ ਜਦੋਂ ਕਰੋਨਾ ਉੱਪਰ ਮਿਸ਼ਨ ਫਤਿਹ ਹੋ ਗਿਆ ਤਾਂ ਉਨ੍ਹਾਂ ਨੂੰ ਹਟਾ ਦਿੱਤਾ ਗਿਆ। ਹਟਾਉਣ ਤੋਂ ਬਾਵਜੂਦ ਉਨ੍ਹਾਂ ਨੂੰ 2-2, 3-3 ਮਹੀਨਿਆਂ ਦੀ ਤਨਖਾਹ ਸਰਕਾਰ ਨੇ ਨਹੀਂ ਦਿੱਤੀ।

**ਮਾਨਯੋਗ ਸਪੀਕਰ:** ਸਰਦਾਰ ਪਿਰਮਲ ਸਿੰਘ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਕੁਝ ਮੈਂਬਰ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਤੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਪਿਰਮਲ ਸਿੰਘ ਧੌਲਾ :** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਇੱਕ ਅਹਿਮ ਮਸਲੇ ਬਾਰੇ ਗੱਲ ਕਰਨੀ ਹੈ, ਜਿਹੜਾ ਹਰ ਸਾਲ ਸਾਡੇ ਸਾਹਮਣੇ ਆਉਂਦਾ ਹੈ ਕਿਉਂਕਿ ਹੁਣ ਫਰਵਰੀ, ਮਾਰਚ ਵਿਚ ਬੱਚਿਆਂ ਦੀਆਂ ਐਡਮੀਸ਼ਨਾਂ ਹੁੰਦੀਆਂ ਹਨ। ਪ੍ਰਾਈਵੇਟ ਸਕੂਲਾਂ ਵੱਲੋਂ ਹਰ ਸਾਲ ਆਪਣੀਆਂ ਮਨਮਾਨੀਆਂ ਕੀਤੀਆਂ ਜਾਂਦੀਆਂ ਹਨ ਔਰ ਮਰਜ਼ੀ ਦੀਆਂ ਫੀਸਾਂ ਮਾਪਿਆਂ ਵੱਲੋਂ ਲਈਆਂ ਜਾਂਦੀਆਂ ਹਨ। ਸੋ, ਮੇਰੇ ਹਲਕਾ ਭਦੌੜ ਦੇ ਵਿਚ ਦੋ ਪ੍ਰਾਈਵੇਟ ਸਕੂਲ ਗੁਰੂ ਗੋਬਿੰਦ ਇੰਟਰਨੈਸ਼ਨਲ ਪਬਲਿਕ ਸਕੂਲ ਤੇ ਬਾਬਾ ਗਾਧਾਂ ਸਿੰਘ ਸਕੂਲ ਹਨ, ਉਨ੍ਹਾਂ ਨੇ ਆਪਣੀਆਂ ਮਨਮਰਜ਼ੀ ਦੀਆਂ ਫੀਸਾਂ ਲਈਆਂ ਹਨ। ਉਹ ਮਸਲਾ ਸਾਹਮਣੇ ਆ ਰਿਹਾ ਹੈ। ਪਿਛਲੇ ਚਾਰ-ਪੰਜ ਦਿਨਾਂ ਤੋਂ ਉਹ ਬੱਚਿਆਂ ਦੇ ਮਾਪੇ ਸੜਕਾਂ ਤੇ ਬੈਠ ਕੇ ਉੱਥੇ ਧਰਨਾ ਦੇ ਰਹੇ ਹਨ। ਮੈਂ ਪ੍ਰਸ਼ਾਸਨ ਦੇ ਨਾਲ ਵੀ ਗੱਲ ਕੀਤੀ ਹੈ ਪਰ ਉਸ ਦਾ ਕੋਈ ਸਾਰਥਕ ਹੱਲ ਨਹੀਂ ਨਿਕਲਿਆ ਕਿਉਂਕਿ ਇਕੱਲਾ ਇੱਥੇ ਦਾ ਨਹੀਂ ਬਲਕਿ ਆਉਣ ਵਾਲੇ ਦਿਨਾਂ ਵਿਚ ਇਹ ਹਰ ਜ਼ਿਲ੍ਹੇ ਵਿਚ ਸਮੱਸਿਆ ਸਾਹਮਣੇ ਆਉਣੀ ਹੈ। ਸਰਕਾਰ ਵੱਲੋਂ ਇਸ ਤੇ ਸਮੇਂ-ਸਮੇਂ ਤੇ ਮੌਕੇ ਤੇ ਨੋਟੀਫਿਕੇਸ਼ਨ ਜਾਰੀ ਕੀਤੇ ਜਾਂਦੇ ਹਨ ਪਰ ਉਹ ਨੋਟੀਫਿਕੇਸ਼ਨ ਦਫਤਰਾਂ ਤੱਕ ਸੀਮਿਤ ਰਹਿ ਜਾਂਦੇ ਹਨ। ਮੈਂ ਸਿੱਖਿਆ ਮੰਤਰੀ ਜੀ ਨੂੰ ਵੀ ਬੇਨਤੀ ਕਰਦਾ ਹਾਂ ਕਿ ਇਸ ਤੇ ਕੋਈ ਠੋਸ ਕਦਮ ਚੁੱਕਣ ਤਾਂ ਕਿ ਇਹ ਮਾਮਲਾ ਵਧਣ ਤੋਂ ਪਹਿਲਾਂ ਪ੍ਰਾਈਵੇਟ ਸਕੂਲਾਂ ਤੇ ਸ਼ਿਕੰਜਾ ਕੱਸਿਆ ਜਾਵੇ ਔਰ ਉਨ੍ਹਾਂ ਮਾਪਿਆਂ ਨੂੰ ਰਿਲੀਫ ਦਿੱਤੀ ਜਾਵੇ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਕਿਸਾਨੀ ਸੰਘਰਸ਼ ਦੇ ਮੁੱਦੇ ਤੇ ਆਲ-ਪਾਰਟੀ ਮੀਟਿੰਗ ਮਾਨਯੋਗ ਮੁੱਖ ਮੰਤਰੀ ਜੀ ਦੀ ਅਗਵਾਈ ਵਿਚ ਹੋਈ ਸੀ। ਉਸ ਵਿਚ ਸ਼੍ਰੋਮਣੀ ਅਕਾਲੀ ਦਲ ਨੇ ਮੰਗ ਰੱਖੀ ਸੀ ਕਿ ਮੁਕੰਮਲ ਕਰਜ਼ਾ ਮੁਆਫੀ ਸਰਕਾਰ ਦਾ ਵਾਅਦਾ ਹੈ ਪਰ ਉਸ ਤੇਂ ਅਸੀਂ ਰਾਜਨੀਤਿਕ ਟਿੱਪਣੀ ਨਹੀਂ ਕਰਦੇ ਕਿਉਂਕਿ ਇਕਮੁਠਤਾ ਪ੍ਰਗਟਾਉਣ ਲਈ ਇੱਕ ਮੀਟਿੰਗ ਸੀ। ਉਸ ਵਿਚ ਇਹ ਮੰਗ ਰੱਖੀ ਸੀ ਕਿ ਜਿਹੜੇ ਕਿਸਾਨੀ ਸੰਘਰਸ਼ ਦੌਰਾਨ ਕਿਸਾਨ ਸ਼ਹੀਦ ਹੋਏ ਹਨ, ਘੱਟੋ-ਘੱਟ ਉਨ੍ਹਾਂ ਦੀ

ਮੁਕੰਮਲ ਕਰਜ਼ਾ ਮੁਆਫੀ ਦਾ ਐਲਾਨ ਸਰਕਾਰ ਤੁਰੰਤ ਕਰੇ। ਸੀ.ਐਮ. ਸਾਹਿਬ ਨੇ ਡਾਇਰੈਕਸ਼ਨਜ਼ ਵੀ ਦਿੱਤੀਆਂ ਸਨ ਪਰੰਤੂ ਉਸ ਤੇ ਕੁਝ ਨਹੀਂ ਹੋਇਆ। ਦੂਜਾ, ਪੰਜਾਬ ਖੇਤੀ ਪ੍ਰਧਾਨ ਸੂਬਾ ਹੈ। ਕਿਸਾਨ ਬੜੀ ਮੁਸੀਬਤ ਝੱਲ ਰਹੇ ਹਨ, ਅੱਜ ਆਂਢ-ਗਵਾਂਢ ਦੇ ਸੂਬਿਆਂ ਨਾਲੋਂ ਵੈਟ ਪੰਜਾਬ ਵਿੱਚ ਪੈਟਰੋਲ ਤੇ ਡੀਜ਼ਲ ਤੇ ਸਭ ਤੋਂ ਵੱਧ ਹੈ। ਸਰ, ਤਰਸ ਨਹੀਂ ਆਉਂਦਾ? ਸਾਡੇ ਲੋਕ ਇੰਨਾ ਵੱਡਾ ਸੰਘਰਸ਼ ਕਰ ਰਹੇ ਹਨ ਪਰ ਸਰਕਾਰ ਚੁਸਤ-ਚਲਾਕੀਆਂ ਕਰ ਰਹੀ ਹੈ। ਕੇਂਦਰ ਨੇ ਵੀ ਟੈਕਸ ਵਧਾਇਆ ਹੋਇਆ ਹੈ ਅਤੇ ਪੰਜਾਬ ਸਰਕਾਰ ਨੇ ਵੀ ਵੈਟ ਵਧਾਇਆ ਹੋਇਆ ਹੈ। ਮੈਂ ਸਮਝਦਾ ਹਾਂ ਕਚੂਮਰ ਕੱਢ ਕੇ ਰੱਖਿਆ ਹੋਇਆ ਹੈ। ਸਭ ਤੋਂ ਮਹਿੰਗਾ ਡੀਜ਼ਲ ਅਤੇ ਪੈਟਰੋਲ ਖੇਤੀ ਪ੍ਰਧਾਨ ਸੂਬਾ ਦੇ ਵਿਚ ਹੋਵੇ, ਇਸ ਤੋਂ ਮਾੜੀ ਗੱਲ, ਇਸ ਤੋਂ ਸ਼ਰਮਸਾਰ ਕਰਨ ਵਾਲੀ ਗੱਲ ਕੋਈ ਨਹੀਂ ਹੋ ਸਕਦੀ। ਅਸੀਂ ਉਮੀਦ ਕਰਦੇ ਹਾਂ ਕਿ ਵਿੱਤ ਮੰਤਰੀ ਸਾਹਿਬ ਇਸ ਬਾਰੇ ਜਵਾਬ ਦੇਣਗੇ।

**ਮਾਨਯੋਗ ਸਪੀਕਰ:** ਹਾਂ ਜੀ, ਫਤਿਹਜੰਗ ਸਿੰਘ ਬਾਜਵਾ ਜੀ।(ਵਿਘਨ)(ਸ਼ੋਰ)

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸ਼੍ਰੀ ਐਨ.ਕੇ. ਸ਼ਰਮਾ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ-ਆਪਣੀਆਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ ਅਤੇ ਸਦਨ ਵਿੱਚ ਕਾਫੀ ਸ਼ੋਰ ਸੀ।)

**ਸਰਦਾਰ ਫਤਿਹਜੰਗ ਸਿੰਘ ਬਾਜਵਾ:** ਸਪੀਕਰ ਸਾਹਿਬ (ਵਿਘਨ)(ਸ਼ੋਰ)

**ਸ਼੍ਰੀ ਐਨ.ਕੇ. ਸ਼ਰਮਾ:** ਸਪੀਕਰ ਸਾਹਿਬ, ਜਵਾਬ ਤਾਂ ਲੈ ਲੈਣ ਦਿਓ ਜੀ।(ਵਿਘਨ)(ਸ਼ੋਰ)

**ਮਾਨਯੋਗ ਸਪੀਕਰ:** ਇੱਕ ਮਿੰਟ ਬਾਜਵਾ ਜੀ, ਇੱਕ ਮਿੰਟ। ਐਨ.ਕੇ. ਸ਼ਰਮਾ ਜੀ, ਜ਼ੀਰੋ ਆਵਰ ਵਿੱਚ ਜਵਾਬ ਨਹੀਂ ਲੈਣਾ ਹੁੰਦਾ। ਐਨ.ਕੇ. ਸ਼ਰਮਾ ਜੀ, ਤੁਸੀਂ ਬੈਠ ਜਾਓ। ਜਵਾਬ ਨਹੀਂ ਦੇਣਾ ਹੁੰਦਾ। ਹਾਂ ਜੀ, ਫਤਿਹਜੰਗ ਸਿੰਘ ਬਾਜਵਾ ਜੀ।(ਵਿਘਨ)(ਸ਼ੋਰ)

**ਸਰਦਾਰ ਫਤਿਹਜੰਗ ਸਿੰਘ ਬਾਜਵਾ:** ਸਪੀਕਰ ਸਾਹਿਬ, ਪੰਜਾਬ ਦੀ ਧਰਤੀ ਨੇ ਬਹੁਤ ਪੀਰ-ਫਕੀਰ ਤੇ ਸੂਰਬੀਰ ਜੰਮੇ ਹਨ। ਇਸੇ ਤਰੀਕੇ ਦਾ ਇੱਕ ਸੂਰਬੀਰ ਕਾਮਰੇਡ ਬਲਵਿੰਦਰ ਸਿੰਘ, ਜੋ ਕਿ ਭਿੱਖੀਵਿੰਡ ਵਿੱਚ ਪੈਦਾ ਹੋਇਆ। ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮਿਤੀ 31 ਜਨਵਰੀ, 1990 ਨੂੰ ਜਿਹੜੇ ਵਿਦੇਸ਼ ਵਿੱਚ ਬੈਠੇ ਅਤੇ ਪਾਕਿਸਤਾਨ ਵਿੱਚ ਬੈਠੇ ਲੋਕਾਂ ਦੀ ਵਿਚਾਰਧਾਰਾ ਦਾ ਸਾਹਮਣਾ ਕਰਨ ਵਾਲਾ, ਉਹ ਲੋਕਾਂ ਦੀ ਵਿਚਾਰਧਾਰਾ ਨਾਲ ਸਹਿਮਤ ਨਹੀਂ ਸੀ। ਉਸ ਦੇ ਉੱਤੇ ਵੀ ਹਮਲੇ ਕੀਤੇ ਗਏ। ਅਖੀਰ ਉਸ ਦੇ ਵਿੱਚ ਸਾਡੇ ਮਾਨਯੋਗ ਰਾਸ਼ਟਰਪਤੀ ਡਾਕਟਰ ਸ਼ੰਕਰ ਦਿਆਲ ਸ਼ਰਮਾ ਜੀ ਨੇ ਸਾਲ 1993 ਦੇ ਵਿੱਚ ਕਾਮਰੇਡ ਬਲਵਿੰਦਰ ਸਿੰਘ ਦੀ ਸੂਰਬੀਰਤਾ ਨੂੰ ਦੇਖਦੇ ਹੋਏ, ਇਨ੍ਹਾਂ ਦੇ ਚਾਰ ਮੈਂਬਰਾਂ ਨੂੰ ਸ਼ੌਰਿਯਾ ਚੱਕਰ ਦਿੱਤਾ ਸੀ ਔਰ

ਇਨ੍ਹਾਂ ਨੂੰ ਸਾਡੀ ਸਰਕਾਰ ਨੇ ਪੂਰੀ ਸਕਿਓਰਿਟੀ ਵੀ ਦਿੱਤੀ ਸੀ ਪਰੰਤੂ ਜਦੋਂ ਕੋਵਿਡ-19 ਦਾ ਵਕਤ ਆਇਆ ਤਾਂ ਉਨ੍ਹਾਂ ਦੀ ਸਕਿਓਰਿਟੀ ਵਿਦਡਰਾਅ ਕਰ ਲਈ ਗਈ। ਸਪੀਕਰ ਸਾਹਿਬ, ਮਿਤੀ 16.10.2020 ਵਾਲੇ ਦਿਨ ਉਨ੍ਹਾਂ ਨੂੰ ਸ਼ਹਾਦਤ ਦੇਣੀ ਪਈ। ਜਿਹੜੇ ਵਿਦੇਸ਼ਾਂ ਵਿੱਚ ਲੋਕ ਬੈਠੇ ਸਨ, ਉਨ੍ਹਾਂ ਲੋਕਾਂ ਨੇ ਇਨ੍ਹਾਂ ਦਾ ਕਤਲ ਕਰਵਾਇਆ।ਮੈਂ ਮਾਨਯੋਗ ਹਾਊਸ ਨੂੰ ਇੱਕ ਰਿਕੁਐਸਟ ਕਰਨੀ ਚਾਹੁੰਦਾ ਹਾਂ ਕਿ ਜਿਹੜੇ ਕਾਮਰੇਡ ਸੂਰਬੀਰ ਬਲਵਿੰਦਰ ਸਿੰਘ ਜੀ ਦੇ ਦੋ ਬੇਟੇ ਹਨ, ਉਨ੍ਹਾਂ ਨੂੰ ਮਾਨਯੋਗ ਮੁੱਖ ਮੰਤਰੀ, ਪੰਜਾਬ ਜੀ, ਉਨ੍ਹਾਂ ਬੱਚਿਆਂ ਦੀ ਯੋਗਤਾ ਦੇ ਹਿਸਾਬ ਨਾਲ ਕਿਤੇ ਨਾ ਕਿਤੇ ਗੌਰਮਿੰਟ ਜਾੱਬ ਦੇ ਵਿੱਚ accommodate ਕਰਨ ਜਾਂ ਕਿਤੇ ਐਡਜਸਟ ਕਰਨ (ਰੂਲਿੰਗ ਪਾਰਟੀ ਵੱਲੋਂ ਥੰਪਿੰਗ)।ਸਪੀਕਰ ਸਾਹਿਬ, ਇਹ ਸਾਡੀ ਸਾਰਿਆਂ ਦੀ ਮਾਨਯੋਗ ਹਾਊਸ ਨੂੰ ਪੁਰਜ਼ੋਰ ਅਪੀਲ ਹੈ ਕਿਉਂਕਿ ਇਹੋ ਜਿਹੇ ਸੂਰਬੀਰਾਂ ਨੂੰ ਸਾਨੂੰ ਹਮੇਸ਼ਾ ਯਾਦ ਰੱਖਣਾ ਚਾਹੀਦਾ ਹੈ। ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਹੜੇ ਸਾਰੇ ਸਾਥੀ ਇਸ ਹਾਊਸ ਵਿੱਚ ਬੈਠੇ ਹਨ, ਉਹ ਵੀ ਇਸ ਦੀ ਪ੍ਰੋੜਤਾ ਕਰਨਗੇ।ਸਾਨੂੰ ਇਨ੍ਹਾਂ ਦੇ ਪਰਿਵਾਰਾਂ ਲਈ ਜ਼ਰੂਰ ਕੁਝ ਨਾ ਕੁਝ ਕਰਨਾ ਚਾਹੀਦਾ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਹਾਂ ਜੀ, ਬਲਜਿੰਦਰ ਕੌਰ ਜੀ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ ਅਤੇ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਤੁਸੀਂ ਇੱਦਾਂ ਨਾ ਕਰੋ ਕਿਉਂਕਿ ਬਹੁਤ ਸਾਰੇ ਅਜਿਹੇ ਮੈਂਬਰ ਵੀ ਬੈਠੇ ਹਨ, ਜਿਨ੍ਹਾਂ ਨੂੰ ਸਵੇਰ ਦਾ ਇੱਕ ਮਿੰਟ ਵੀ ਬੋਲਣ ਲਈ ਨਹੀਂ ਮਿਲਿਆ ਹੈ। ਪਹਿਲਾਂ ਉਨ੍ਹਾਂ ਨੂੰ ਟਾਈਮ ਦੇਣਾ ਹੈ। ਹਾਂ ਜੀ, ਬਲਜਿੰਦਰ ਕੌਰ ਜੀ, ਤੁਸੀਂ ਬੋਲੋ।

**ਪ੍ਰੋਫੈਸਰ ਬਲਜਿੰਦਰ ਕੌਰ:** ਸਪੀਕਰ ਸਾਹਿਬ, ਧੰਨਵਾਦ ਜੀ। ਮੈਂ ਸਰਕਾਰ ਦਾ ਧਿਆਨ ਇੱਕ ਅਹਿਮ ਮਸਲੇ ਵੱਲ ਦਿਵਾਉਣਾ ਚਾਹੁੰਦੀ ਹਾਂ ਕਿ ਪਿਛਲੇ ਲੰਬੇ ਸਮੇਂ ਤੋਂ ਪੰਜਾਬ ਦਾ ਜਿਹੜਾ ਕਿਸਾਨ ਹੈ, ਉਹ ਪੰਜਾਬ ਦੀਆਂ ਸੜਕਾਂ ਤੋਂ ਲੈ ਕੇ ਰੇਲ ਦੀਆਂ ਪੱਟੜੀਆਂ ਅਤੇ ਬਾਰਡਰਾਂ ਉੱਤੇ ਲਗਾਤਾਰ ਸੰਘਰਸ਼ ਕਰ ਰਿਹਾ ਹੈ, ਜਿਸ ਵਿੱਚ ਸਾਡੇ ਪੰਜਾਬ ਦੀਆਂ ਮਾਤਾਵਾਂ ਤੋਂ ਲੈ ਕੇ ਬਜ਼ੁਰਗ ਅਤੇ ਨੌਜਵਾਨ ਵੀ ਸ਼ਾਮਿਲ ਹਨ। ਇਸ ਤੋਂ ਇਲਾਵਾ ਜਿਹੜੇ ਪੰਜਾਬ ਦੇ ਬੱਚੇ ਹਨ, ਉਹ ਵੀ ਕਿਸਾਨੀ ਅੰਦੋਲਨ ਵਿੱਚ ਸ਼ਮੂਲੀਅਤ ਕਰ ਰਹੇ ਹਨ। ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇੱਕ ਤਾਂ ਬੀ.ਜੇ.ਪੀ. ਸਰਕਾਰ ਨੇ ਕਾਲੇ ਕਾਨੂੰਨ ਬਣਾ ਕੇ ਪਾਸ ਕਰ ਦਿੱਤੇ ਔਰ ਦੂਸਰਾ ਬੀ.ਜੇ.ਪੀ. ਸਰਕਾਰ ਨੇ 26 ਜਨਵਰੀ ਨੂੰ ਝੂਠੇ ਪਰਚੇ ਪਾ ਕੇ ਵੱਡੀ ਗਿਣਤੀ ਵਿੱਚ ਜਿਹੜੇ

ਸਾਡੇ ਕਿਸਾਨ ਹਨ, ਉਨ੍ਹਾਂ ਨੂੰ ਜੇਲ੍ਹਾਂ ਵਿੱਚ ਬੰਦ ਕਰ ਦਿੱਤਾ, ਜਿੱਥੇ ਉਨ੍ਹਾਂ ਉੱਤੇ ਦੇਸ਼-ਧ੍ਰੋਹੀ ਦੇ ਝੂਠੇ ਪਰਚੇ ਪਾ ਕੇ ਜੇਲ੍ਹਾਂ ਵਿੱਚ ਬੰਦ ਕੀਤਾ ਹੈ ਤਾਂ ਉਸ ਵਿੱਚ ਸੱਤ ਕਿਸਾਨ ਮੇਰੇ ਤਲਵੰਡੀ ਸਾਬੋ ਹਲਕੇ ਦੇ ਹਨ। ਮੈਂ ਇਨ੍ਹਾਂ ਦੇ ਨਾਂਅ ਹਾਊਸ ਵਿੱਚ ਪੜ੍ਹਨਾ ਚਾਹਾਂਗੀ । ਪਿੰਡ ਬੰਗੀਨਿਹਾਲ ਦੇ ਲਖਵੀਰ ਸਿੰਘ ਪੁੱਤਰ ਸ੍ਰੀ ਮਿੱਠੂ ਸਿੰਘ, ਮੱਖਣ ਸਿੰਘ ਪੁੱਤਰ ਸ੍ਰੀ ਬਲਵਿੰਦਰ ਸਿੰਘ, ਜਗਸੀਰ ਸਿੰਘ ਪੁੱਤਰ ਸ੍ਰੀ ਸੁਖਦੇਵ ਸਿੰਘ, ਸਿਮਰਨਜੀਤ ਸਿੰਘ ਪੁੱਤਰ ਸ੍ਰੀ ਗੁਰਲਾਲ ਸਿੰਘ, ਵਰਿੰਦਰ ਸਿੰਘ ਪੁੱਤਰ ਸ੍ਰੀ ਰਵਿੰਦਰ ਸਿੰਘ, ਸੰਦੀਪ ਸਿੰਘ ਪੁੱਤਰ ਸ੍ਰੀ ਮੱਖਣ ਸਿੰਘ, ਗੁਰਪਿੰਦਰ ਸਿੰਘ ਪੁੱਤਰ ਸ੍ਰੀ ਬੂਟਾ ਸਿੰਘ ਸ਼ਾਮਲ ਹਨ। ਇਹ ਉਹ ਕਿਸਾਨ ਹਨ, ਜਿਨ੍ਹਾਂ ਦੇ ਪਰਿਵਾਰਕ ਮੈਂਬਰਾਂ ਨੂੰ ਸੱਤ ਦਿਨਾਂ ਤੱਕ ਇਹ ਵੀ ਪਤਾ ਨਹੀਂ ਲੱਗਾ ਕਿ ਮੋਦੀ ਸਰਕਾਰ ਨੇ ਇਨ੍ਹਾਂ ਕਿਸਾਨਾਂ ਨੂੰ ਕਿੱਥੇ ਬੰਦ ਕੀਤਾ ਹੈ। ਇਨ੍ਹਾਂ ਨੂੰ ਤਿਹਾੜ ਵਿੱਚ ਬੰਦ ਕੀਤਾ ਜਾਂ ਸੱਤ ਦਿਨਾਂ ਤੱਕ ਗਾਇਬ ਰੱਖਿਆ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਹਾਊਸ ਨੂੰ ਅਤੇ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦੀ ਹਾਂ ਕਿ ਸਰਕਾਰ ਜਿੱਥੇ ਵੱਡੇ-ਵੱਡੇ ਦਾਅਵੇ ਕਰਦੀ ਹੈ ਕਿ ਅਸੀਂ ਕਿਸਾਨ ਹਿਤੈਸ਼ੀ ਹਾਂ। ਜਿੱਥੇ ਸਰਕਾਰ ਕਹਿੰਦੀ ਹੈ ਕਿ ਅਸੀਂ ਇਕੱਠ ਕਰਦੇ ਹਾਂ, ਅਸੀਂ ਰੈਲੀ ਕਰਦੇ ਹਾਂ। ਸੋ, ਮੇਰੀ ਇੰਨੀ-ਕੁ ਬੇਨਤੀ ਹੈ ਕਿ ਜਿਹੜੇ ਝੂਠੇ ਪਰਚੇ ਕਿਸਾਨਾਂ ਉੱਤੇ ਦਰਜ ਕੀਤੇ ਗਏ ਹਨ, ਉਨ੍ਹਾਂ ਸਬੰਧੀ ਦੇਸ਼ ਦੇ ਪ੍ਰਧਾਨ ਮੰਤਰੀ ਅਤੇ ਗ੍ਰਹਿ ਮੰਤਰੀ ਸਾਹਿਬ ਨਾਲ ਜਲਦ ਤੋਂ ਜਲਦ ਗੱਲ ਕਰਕੇ ਰੱਦ ਕਰਵਾਏ ਜਾਣ। ਥੈਂਕਿਯੂ।

(ਇਸ ਸਮੇਂ ਲੋਕ ਇਨਸਾਫ ਪਾਰਟੀ ਦੇ ਮੈਂਬਰ, ਸਰਦਾਰ ਸਿਮਰਜੀਤ ਸਿੰਘ ਬੈਂਸ ਆਪਣੀ ਸੀਟ ਤੇ ਖੜ੍ਹੇ ਹੋ ਕੇ ਜ਼ੀਰੋ ਆਵਰ ਵਿੱਚ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਹਾਂ ਜੀ ਇਯਾਲੀ ਜੀ, ਇਯਾਲੀ ਜੀ। ਬੈਠੋ, ਬੈਠੋ। ਬੈਂਸ ਸਾਹਿਬ, ਤੁਸੀਂ ਬੈਠੋ। ਪਹਿਲਾਂ ਇਯਾਲੀ ਜੀ ਨੂੰ ਬੋਲ ਲੈਣ ਦਿਓ।

**ਸਰਦਾਰ ਮਨਪ੍ਰੀਤ ਸਿੰਘ ਇਯਾਲੀ:** ਸਪੀਕਰ ਸਾਹਿਬ, ਪਹਿਲਾਂ ਤਾਂ ਤੁਹਾਡਾ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਆਪਣੀ ਗੱਲ ਰੱਖਣ ਦਾ ਮੌਕਾ ਦਿੱਤਾ। ਸਵਾ ਸਾਲ ਪਹਿਲਾਂ ਹਲਕਾ ਦਾਖਾ ਦੀ ਜਿਮਨੀ ਚੋਣ ਹੋਈ ਸੀ, ਚੋਣਾਂ ਦੌਰਾਨ ਬੜੀਆਂ ਧੱਕੇਸ਼ਾਹੀਆਂ ਹੋਈਆਂ ਅਤੇ ਉਸ ਵੇਲੇ 70 ਪਰਚੇ ਝੂਠੇ ਦਰਜ ਕੀਤੇ ਗਏ ਸਨ। 100 ਪ੍ਰਤੀਸ਼ਤ ਝੂਠੇ ਪਰਚੇ ਦਰਜ ਹੋਏ ਸਨ, ਇੱਕ ਵੀ ਪਰਚਾ ਅੱਜ ਤੱਕ ਕੈਂਸਲ ਨਹੀਂ ਹੋਇਆ ਹੈ। ਕਈ ਐਨ.ਆਰ.ਆਈਜ਼. ਵੀ ਸਨ, ਜਿਹੜੇ ਉਸ ਵੇਲੇ ਇਲੈਕਸ਼ਨ ਵਿੱਚ ਆਏ ਸੀ। ਉਨ੍ਹਾਂ ਨੂੰ ਪੀ.ਓ. ਬਣਾ ਦਿੱਤਾ ਗਿਆ। ਸੋ, ਉਸ ਤੋਂ ਬਿਨਾਂ ਵੀ ਸਵਾ ਸਾਲ ਦੇ ਵਿੱਚ ਝੂਠੇ ਪਰਚੇ ਦਰਜ ਹੋ ਚੁੱਕੇ ਹਨ। ਜਿੰਨੇ ਵੀ ਸਾਡੇ ਸਪੋਰਟਰ ਹਨ, ਉਨ੍ਹਾਂ ਉੱਤੇ ਧਾਰਾ 452 ਅਤੇ ਧਾਰਾ 307 ਦੇ ਝੂਠੇ ਪਰਚੇ ਦਰਜ ਹੋਏ ਹਨ ਅਤੇ ਧੱਕੇ ਨਾਲ ਉਨ੍ਹਾਂ ਨੂੰ ਦਬਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ ਪਰੰਤੂ ਜਿਹੜੇ ਹਲਕੇ ਦਾਖੇ ਦਾ ਲੋਕ ਹਨ, ਉਹ ਬੜੇ ਕ੍ਰਾਂਤੀਕਾਰੀ ਹਨ, ਇਨ੍ਹਾਂ ਨੂੰ ਧੱਕੇ ਨਾਲ ਦਬਾਇਆ ਨਹੀਂ ਜਾ ਸਕਦਾ ਹੈ। ਸਾਡੇ ਹਲਕੇ ਦੇ ਦੋ ਪਿੰਡ ਹਨ,

ਇੱਕ ਸ਼ਹੀਦ ਕਰਤਾਰ ਸਿੰਘ ਸਰਾਭਾ ਜੀ ਦਾ ਪਿੰਡ ਹੈ ਅਤੇ ਇੱਕ ਸ੍ਰੀ ਨਿਰਮਲਜੀਤ ਸਿੰਘ ਸੇਖੋਂ, ਉਨ੍ਹਾਂ ਦਾ ਪਿੰਡ ਈਸੇਵਾਲ ਹੈ। ਸਰਾਭਾ ਜੀ ਦਾ ਪਿੰਡ ਸਰਾਭਾ ਹੈ। ਇਲੈਕਸ਼ਨਾਂ ਦੌਰਾਨ ਉੱਥੇ ਬਹੁਤ ** ** ਕੀਤੀ ਗਈ। One sided ਵੋਟਾਂ ਪਈਆਂ। ਮੇਰਾ ਖਿਆਲ ਹੈ ਕਾਂਗਰਸ ਪਾਰਟੀ ਨੂੰ ਉੱਥੇ ਗਿਣਤੀ ਦੀਆਂ ਵੋਟਾਂ ਪਈਆਂ। ਲੇਕਿਨ ਉਸ ਦਾ ਬਦਲਾ ਲੈਣ ਲਈ ਉਸ ਸ਼ਹੀਦੇ ਪਿੰਡ ਨੂੰ ਬਖਸ਼ਿਆ ਨਹੀਂ ਗਿਆ। ਸਰਪੰਚ ਤੇ ਝੂਠਾ ਪਰਚਾ ਦਰਜ ਕਰ ਦਿੱਤਾ ਗਿਆ। ਇੰਨੇ ਵਧੀਆ ਕੰਮ ਹੋਏ ਹਨ, ਮੇਰਾ ਖਿਆਲ ਉੱਥੇ ਹਰ ਸਾਲ ਕੋਈ ਨਾ ਕੋਈ ਮਨਿਸਟਰ ਜਾਂਦੇ ਹਨ। ਉੱਥੇ ਸਰਾਭਾ ਸਾਹਿਬ ਦੀ ਯਾਦ ਦੇ ਵਿੱਚ ਫੰਕਸ਼ਨ ਹੁੰਦਾ ਹੈ। ਜੇਕਰ ਤੁਸੀਂ ਉਸ ਪਿੰਡ ਦੀ ਡਿਵੈਲਪਮੈਂਟ ਦੇਖੋਗੇ ਤਾਂ ਹੈਰਾਨ ਰਹਿ ਜਾਵੋਗੇ। ਲੇਕਿਨ ਸਰਪੰਚ ਉੱਪਰ ਉੱਥੇ ਝੂਠਾ ਪਰਚਾ ਦਰਜ ਕੀਤਾ ਗਿਆ। ਸ਼ਰੇਆਮ ਧੱਕੇਸ਼ਾਹੀ ਹੋਈ। ਕਾਂਗਰਸ ਉਸ ਪਿੰਡ ਵਿੱਚ ਕਦੇ ਵੀ ਬੂਥ ਦੀ ਆਸ ਨਾ ਰੱਖੇ। ਮੈਂ ਦੂਸਰੇ ਪਿੰਡ ਈਸੇਵਾਲ ਦੀ ਗੱਲ ਕਰਦਾ ਹਾਂ। ਫਲਾਇੰਗ ਅਫਸਰ ਸ਼ਹੀਦ ਨਿਰਮਲਜੀਤ ਸਿੰਘ ਸੇਖੋਂ, ਉਨ੍ਹਾਂ ਦਾ ਪਿੰਡ ਹੈ। ਉੱਥੋਂ ਦਾ ਮੁੰਡਾ ਹਰਿੰਦਰ ਸਿੰਘ ਸਰਪੰਚ ਬਣਿਆ। ਜਿਨ੍ਹਾਂ ਕੋਲ ਪਿੰਡ ਵਿੱਚ 150 ਏਕੜ ਲੈਂਡ ਹੈ। ਜਿਨ੍ਹਾਂ ਨੇ 2-3 ਏਕੜ ਜਗ੍ਹਾ ਪਿੰਡ ਦੇ ਕੰਮਾਂ ਲਈ ਪਿੰਡ ਨੂੰ ਫਰੀ ਛੱਡੀ ਹੋਈ ਹੈ। ਉਸ ਤੇ ਕਾਰਵਾਈ ਕੀਤੀ ਗਈ। ਪੰਚਾਇਤ ਮੰਤਰੀ ਜੀ ਇੱਥੇ ਬੈਠੇ ਹਨ। ਇਸ ਬਾਰੇ ਪੜਤਾਲ ਕਰ ਲੈਣ ਕਿ ਇਨ੍ਹਾਂ ਦਾ ਪੰਚਾਇਤ ਦੀ ਜਗ੍ਹਾ ਤੇ ਕਬਜ਼ਾ ਹੈ, ਭਰੋਸੇਯੋਗ ਸੂਤਰਾਂ ਤੋਂ ਪਤਾ ਲੱਗਾ ਹੈ। ਉਸ ਨੂੰ ਸਸਪੈਂਡ ਕਰ ਦਿੱਤਾ ਗਿਆ। ਉਸ ਦੇ ਨਾਲ ਜਿੰਨੇ ਵੀ ਪੰਚ ਸੀ ਉਹ ਵੀ ਸਸਪੈਂਡ ਕਰ ਦਿੱਤੇ ਗਏ। ਇੱਕ ਪੰਚ ਜਿਹੜਾ ਕਾਂਗਰਸ ਦਾ ਸੀ ਉਸ ਨੂੰ ਸਰਪੰਚ ਦਾ ਅਧਿਕਾਰ ਦੇ ਦਿੱਤਾ ਗਿਆ। ਹਾਈ ਕੋਰਟ ਗਏ। ਸਰਪੰਚ ਤੇ ਪਰਚਾ ਵੀ ਦਰਜ ਕੀਤਾ। ਜੇਕਰ ਇਹ ਗੱਲ ਸਾਬਿਤ ਹੋ ਜਾਵੇ ਕਿ ਉਸ ਨੇ ਇੱਕ ਇੰਚ ਵੀ ਜਗ੍ਹਾ ਦੱਬੀ ਹੈ ਤਾਂ ਮੈਂ ਐਮ.ਐਲ.ਏ. ਤੋਂ ਅਸਤੀਫਾ ਦੇ ਦੇਵਾਂਗਾ। ਹਾਲੇ ਬਹੁਤ ਗੱਲਾਂ ਕਰਨ ਵਾਲੀਆਂ ਹਨ। ਦੁਬਾਰਾ ਹਾਈ ਕੋਰਟ ਗਏ। ਪਰਸੋਂ ਹਾਈ ਕੋਰਟ ਨੇ ਡਾਇਰੈਕਸ਼ਨ ਦਿੱਤੀ ਕਿ ਉੱਥੇ ਦੁਬਾਰਾ ਨਿਸ਼ਾਨਦੇਹੀ ਹੋਵੇ। ਉੱਥੇ ਇੱਕ ਐਸ.ਐਚ.ਓ. ਲੱਗਾ ਹੋਇਆ ਹੈ। ਇਲੈਕਸ਼ਨ ਵਿੱਚ ਅਸੀਂ ਬਦਲਾਇਆ ਸੀ। ਲੇਕਿਨ ਸਵਾ ਸਾਲ ਤੋਂ ਉੱਥੇ ਲੱਗਾ ਹੋਇਆ ਹੈ। ਉਸ ਨੂੰ ਕਿਸੇ ਗੱਲ ਦੀ ਕੋਈ ਸ਼ਰਮ ਨਹੀਂ। ਅਸੀਂ ਸੋਚਿਆ ਕਿ ਧੱਕੇਸ਼ਾਹੀ ਨਾਲ ਅਸੀਂ ਟਾਈਮ ਕੱਢ ਲੈਂਦੇ ਹਾਂ। ਲੋਕਾਂ ਨੂੰ ਧੱਕੇ ਨਾਲ ਦਬਾਇਆ ਨਹੀਂ ਜਾ ਸਕਦਾ। ਉੱਥੋਂ ਫੋਰਸ ਲਗਾ ਕੇ ਕਹਿੰਦੇ ਕਿ ਦੁਬਾਰਾ ਰਿਪੋਰਟ ਬਣਾਓ ਕਿ ਇਸ ਦਾ ਹੀ ਉੱਥੇ ਕਬਜ਼ਾ ਹੈ। ਬੱਲੋਵਾਲ ਪਿੰਡ ਵਿੱਚ ਸਾਡਾ ਸਰਪੰਚ ਹੈ। ਉੱਥੇ ਰਿਪੋਰਟ ਬਣਾ ਦਿੱਤੀ। ਸਾਰੇ ਪੰਚ ਅਤੇ ਸਰਪੰਚ ਸਸਪੈਂਡ ਕਰ ਦਿੱਤੇ। ਸਹਿਕਾਰੀ ਸਭਾਵਾਂ ਦੇ ਮੰਤਰੀ ਜੀ ਬੈਠੇ ਹਨ। ਪਿਛਲੇ ਸਵਾ ਸਾਲਾਂ ਵਿੱਚ ਇੱਕ ਵੀ ਸੁਸਾਇਟੀ ਦੀ ਇਲੈਕਸ਼ਨ ਹੋਈ ਹੋਵੇ, ਸਾਰਿਆਂ ਦੇ ਕਾਗਜ਼ ਰੱਦ। ਜਿੰਨੀਆਂ ਲੇਡੀਜ਼ ਸਰਪੰਚ ਸੀ ਉਨ੍ਹਾਂ ਤੇ ਵੀ ਪਰਚੇ ਕਰ ਦਿੱਤੇ ਗਏ। ਬਹੁਤ ਜ਼ਿਆਦਾ ਧੱਕੇਸ਼ਾਹੀਆਂ ਹੋ ਰਹੀਆਂ ਹਨ।

** Expunged as ordered by the Chair.

**ਮਾਨਯੋਗ ਸਪੀਕਰ:** ਬੈਂਸ ਸਾਹਿਬ (ਵਿਘਨ) ਬੈਂਸ ਸਾਹਿਬ।

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਥੈਂਕ ਯੂ।

**ਮਾਨਯੋਗ ਸਪੀਕਰ:** ਢਿੱਲੋਂ ਸਾਹਿਬ, ਤੁਸੀਂ ਤਾਂ ਬੋਲਣਾ ਹੀ ਹੈ ਬਾਅਦ ਵਿੱਚ ਬੋਲ ਲੈਣਾ।

(ਇਸ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਸਰਦਾਰ ਸਿਮਰਜੀਤ ਸਿੰਘ ਬੈਂਸ:** ਸਪੀਕਰ ਸਾਹਿਬ, ਪੰਜਾਬ ਦੇ ਅੰਦਰ ਨੌਕਰੀਆਂ ਵੰਡਣ ਦਾ ਚਾਹੇ ਸਰਕਾਰੀ ਹਨ ਚਾਹੇ ਦੂਸਰੀਆਂ ਹਨ, ਇੱਕ ਚੁਣਾਵੀ ਜੁਮਲਾ ਬਣ ਗਿਆ ਹੈ। ਮੈਂ ਤੁਹਾਡੇ ਜ਼ਰੀਏ ਸਰਕਾਰ ਦੇ ਧਿਆਨ ਵਿੱਚ ਗੁਆਂਢੀ ਸੂਬੇ ਹਰਿਆਣੇ ਦੀ ਗੱਲ ਲਿਆਉਣੀ ਚਾਹੁੰਦਾ ਹਾਂ ਕਿ ਉੱਥੇ ਹਰਿਆਣਾ ਦੀ ਅਸੈਂਬਲੀ ਨੇ ਇੱਕ ਬਿਲ ਪਾਸ ਕੀਤਾ ਹੈ ਕਿ ਪ੍ਰਾਈਵੇਟ ਨੌਕਰੀਆਂ ਜਿਨ੍ਹਾਂ ਦੀ ਤਨਖਾਹ 50 ਹਜਾਰ ਤੋਂ ਘੱਟ ਹੈ ਉਸ ਵਿੱਚ ਹਰਿਆਣਾ ਡੋਮੀਸਾਈਲ ਜਿਹੜੇ ਹਰਿਆਣੇ ਦੇ ਹੋਰ ਵਾਸੀ ਹਨ ਉਨ੍ਹਾਂ ਨੂੰ 75% ਰਾਖਵਾਂਕਰਨ ਦੇ ਦਿੱਤਾ ਹੈ। ਹਰਿਆਣਾ ਅਸੈਂਬਲੀ ਨੇ ਇਹ ਬਹੁਤ ਵਧੀਆ ਬਿਲ ਪਾਸ ਕੀਤਾ ਹੈ। ਰਾਜਪਾਲ ਜੀ ਨੇ ਇਸ ਲਈ ਪ੍ਰਵਾਨਗੀ ਵੀ ਦੇ ਦਿੱਤੀ ਹੈ। ਪੰਜਾਬ ਦੇ ਅੰਦਰ ਬੇਰੁਜ਼ਗਾਰੀ ਦਾ ਅਲਮ ਹੈ। ਸਾਡਾ ਨੌਜਵਾਨ ਅਰਬ ਕੰਟਰੀਆਂ ਵਿੱਚ ਏਜੰਟਾਂ ਦੇ ਧੱਕੇ ਚੜ੍ਹ ਕੇ ਠੱਗੀ ਠੋਰੀ ਦਾ ਸ਼ਿਕਾਰ ਹੁੰਦਾ ਜਾ ਰਿਹਾ ਹੈ। ਕੀ ਇਸ ਤਰ੍ਹਾਂ ਦਾ ਕੋਈ ਬਿਲ 50 ਹਜਾਰ ਤਨਖਾਹ ਤੋਂ ਘੱਟ ਪ੍ਰਾਈਵੇਟ ਨੌਕਰੀਆਂ 75% ਪੰਜਾਬੀ ਨੌਜਵਾਨਾਂ ਵਾਸਤੇ ਰਾਖਵੀਆਂ ਹਨ। ਜਿਹੜਾ ਕਾਂਗਰਸ ਪਾਰਟੀ ਦਾ ਹਰ ਘਰ ਨੌਕਰੀ ਉਹ ਵੀ ਕਾਫੀ ਹੱਦ ਤੱਕ ਕਵਰ ਅਪ ਹੋ ਸਕਦਾ ਹੈ।

**ਮਾਨਯੋਗ ਸਪੀਕਰ:** ਥੈਂਕ ਯੂ। ਹਾਂ ਜੀ, ਨਾਭਾ ਜੀ।

**ਸਰਦਾਰ ਰਣਦੀਪ ਸਿੰਘ :** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਅੱਜ ਦੇ ਅਖਬਾਰਾਂ ਦੀਆਂ ਸੁਰਖੀਆਂ ਵਿੱਚ ਲਿਖਿਆ ਹੈ। ਮੈਂ ਤੁਹਾਡੀ ਮਾਰਫਤ ਪਾਰਲੀਮੈਂਟਰੀ ਅਫੇਅਰਜ਼ ਮੰਤਰੀ ਅਤੇ ਐਫ.ਐਮ. ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਮੈਂ ਬੇਨਤੀ ਕਰਾਂਗਾ ਕਿ ਬਦਨਸੀਬੀ ਨਾਲ ਰਾਤੀ ਸਾਡੇ ਹਲਕੇ ਦੇ ਦੋ ਬੱਚੇ ਗੁਜਰ ਗਏ।ਸਾਡਾ ਇੱਕ ਮਲਕੀਤ ਸਿੰਘ ਠੇਕੇਦਾਰ ਸੀ, ਜਿਹੜੇ ਬੱਚੇ ਗੁਜ਼ਰੇ ਹਨ ਉਹ ਹਾਲੇ ਮਾਈਨਰ ਸਨ 17 ਸਾਲ ਦੀ ਉਮਰ ਦੇ ਸੀ। ਇਨ੍ਹਾਂ ਬੱਚਿਆਂ ਨੇ ਹਾਲ ਹੀ ਵਿਚ 12ਵੀਂ ਕਲਾਸ ਦੇ ਇਮਤਿਹਾਨ ਦਿੱਤੇ ਹਨ। ਇਹ ਵਿਚਾਰੇ ਦਿਹਾੜੀਦਾਰ ਬੱਚੇ ਸਨ। ਗਰੀਬ ਪਰਿਵਾਰਾਂ ਨਾਲ ਸਬੰਧਤ ਸਨ। ਇਨ੍ਹਾਂ ਨੇ ਪਿੰਡ ਰਾਇਪੁਰ ਚੋਕਦਾਰਾਂ ਜਿਹੜਾ ਕਿ ਅਮਲੋਹ ਵਿੱਚ ਹੀ ਹੈ।ਵੈਸੇ ਇਹ ਸਲਾਣਾ ਦੁੱਲਾ ਸਿੰਘ ਵਾਲਾ ਦੇ ਵਸਨੀਕ ਸਨ। ਇਨ੍ਹਾਂ ਨੇ ਠੇਕੇਦਾਰ ਨਾਲ ਮਿਲ ਕੇ ਕੰਮ ਫੜਿਆ ਕਿ ਦੋ ਪੈਸੇ ਕਮਾ ਲਈਏ। ਉਨ੍ਹਾਂ ਨੇ ਛੱਤ ਢਾਹੁਣ ਦਾ ਕੰਮ

ਸ਼ੁਰੂ ਕੀਤਾ। ਰਾਤ ਮੈਂ 11 ਵਜੇ ਘਰ ਪਹੁੰਚਿਆ ਤਾਂ ਮੈਨੂੰ ਪਤਾ ਲੱਗਾ ਕਿ 2 ਬੱਚੇ ਗੁਜਰ ਗਏ। 2 ਬੱਚੇ ਐਮਰਜੈਂਸੀ ਤੌਰ ਤੇ ਰਾਜਿੰਦਰਾ ਹਸਪਤਾਲ ਵਿੱਚ ਲਿਆਂਦੇ ਗਏ। ਮੈਂ ਤੁਹਾਡੇ ਰਾਹੀਂ ਮਨਿਸਟਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਨੂੰ ਜੋ ਵੀ ਮੁਆਵਜ਼ਾ ਦਿੱਤਾ ਜਾ ਸਕਦਾ ਹੈ ਉਹ ਜ਼ਰੂਰ ਦਿੱਤਾ ਜਾਵੇ। ਉਨ੍ਹਾਂ ਦੀ ਜ਼ਿੰਦਗੀ ਤਾਂ ਵਾਪਿਸ ਨਹੀਂ ਲਿਆਈ ਜਾ ਸਕਦੀ। ਇਹ ਬਹੁਤ ਗਰੀਬ ਪਰਿਵਾਰਾਂ ਨਾਲ ਸਬੰਧਤ ਸਨ। ਇਨ੍ਹਾਂ ਦੇ ਮਾਂ ਬਾਪ ਵੀ ਦਿਹਾੜੀਦਾਰ ਹਨ। ਆਪਾਂ ਜੋ ਵੀ ਇਨ੍ਹਾਂ ਨੂੰ ਹਮਾਇਤ ਕਰ ਸਕਦੇ ਹਾਂ, ਮਾਲੀ ਮਦਦ ਕਰ ਸਕਦੇ ਹਾਂ, ਉਹ ਜ਼ਰੂਰ ਦਿੱਤੀ ਜਾਵੇ ਔਰ ਜਿਹੜੇ ਦੋ ਹੋਰ injured ਹਸਪਤਾਲ ਵਿੱਚ ਹਨ, ਉਨ੍ਹਾਂ ਨੂੰ ਵੀ ਹਮਾਇਤ ਦੇ ਰੂਪ ਵਿੱਚ ਕੁਝ ਨਾ ਕੁਝ ਰਾਸ਼ੀ ਦਿੱਤੀ ਜਾਵੇ।

**ਮਾਨਯੋਗ ਸਪੀਕਰ :** ਅਗਲੀ ਆਈਟਮ ਰਿਪੋਰਟਾਂ ਪੇਸ਼ ਕਰਨਾ। ਗੁਰਮੀਤ ਸਿੰਘ ਮੀਤ ਜੀ। (ਵਿਘਨ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਜੈ ਕ੍ਰਿਸ਼ਨ ਸਿੰਘ, ਸਰਦਾਰ ਸੁਖਪਾਲ ਸਿੰਘ ਖਹਿਰਾ ਅਤੇ ਸ਼੍ਰੋਮਣੀ ਅਕਾਲੀ ਦਲ ਦੇ ਮੈਂਬਰ ਸਰਦਾਰ ਸ਼ਰਨਜੀਤ ਸਿੰਘ ਢਿੱਲੋਂ ਆਪਣੀਆਂ ਸੀਟਾਂ ਤੇ ਖੜ੍ਹੇ ਕੇ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ :** ਬੈਠੋ। ਬਾਅਦ ਵਿੱਚ ਬੋਲ ਲੈਣਾ। ਖਹਿਰਾ ਜੀ ਪਲੀਜ਼ ਤੁਸੀਂ ਬੈਠੋ, ਤੁਸੀਂ ਬਾਅਦ ਵਿੱਚ ਬੋਲ ਲੈਣਾ। ਢਿੱਲੋਂ ਜੀ ਤੁਸੀਂ ਕਿੰਨੇ ਵਾਰ ਬੋਲ ਲਏ ਹੋ, ਹਰ ਵਾਰ ਨਹੀਂ। ਇਸ ਤਰ੍ਹਾਂ ਨਹੀਂ। ਪਲੀਜ਼ ਬੈਠੋ। (ਵਿਘਨ) ਮੀਤ ਹੇਹਰ ਜੀ। ਇੱਕ ਮਿੰਟ ਜੀ ਮੀਤ ਜੀ। ਢਿੱਲੋਂ ਜੀ, ਮੈਂ ਤਾਂ ਤੁਹਾਨੂੰ ਰਿਕੁਐਸਟ ਕੀਤੀ ਸੀ ਕਿ ਤੁਸੀਂ ਬਾਅਦ ਵਿੱਚ ਬੋਲਣਾ ਹੈ। ਹੁਣ ਨਹੀਂ ਜੀ, ਜ਼ੀਰੋ ਆਵਰ ਵਿੱਚ ਨਹੀਂ। ਮੈਂ ਹੁਣ ਜ਼ੀਰੋ ਆਵਰ ਖਤਮ ਕਰਨਾ ਹੈ। ਚਲੋ, ਦੱਸੋ ਕੀ ਤੁਸੀਂ ਕੀ ਕਹਿੰਦੇ ਹੋ, ਢਿੱਲੋਂ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜੋ ਅੱਜ ਪੰਜਾਬ ਦੇ ਹਾਲਾਤ ਹਨ, ਠੀਕ ਹੈ ਕਿ ਡੀਜ਼ਲ ਤੇ ਪੈਟਰੋਲ ਦੀਆਂ ਕੀਮਤਾਂ ਸੈਂਟਰ ਸਰਕਾਰ ਤੈਅ ਕਰਦੀ ਹੈ। ਅਸੀਂ ਬਿਲਕੁਲ ਹੀ ਸਾਰੇ ਹਾਊਸ ਨੂੰ ਇਹ ਵਿਸ਼ਵਾਸ ਦਿਵਾਉਣਾ ਚਾਹੁੰਦੇ ਹਾਂ ਕਿ ਸੈਂਟਰ ਦੀਆਂ ਜਿਹੜੀਆਂ ਡੀਜ਼ਲ ਤੇ ਪੈਟਰੋਲ ਦੀਆਂ ਕੀਮਤਾਂ ਹਨ, ਉਸ ਦੇ ਖਿਲਾਫ ਦਿੱਲੀ ਜਾ ਕੇ ਸਾਰੇ ਧਰਨਾ ਦੇਈਏ। ਅਸੀਂ ਜਾਣ ਨੂੰ ਤਿਆਰ ਹਾਂ, ਡੇਟ ਇਹ ਫਿਕਸ ਕਰ ਲੈਣ। ਅਸੀਂ ਨਾਲ ਜਾਵਾਂਗੇ। ਅਗਲੀ ਗੱਲ, ਕਮ ਸੇ ਕਮ ਪੰਜਾਬ ਦੇ ਲੋਕਾਂ ਤੇ ਤਰਸ ਤੇ ਰਹਿਮ ਖਾ ਕੇ ਡੀਜ਼ਲ ਤੇ ਪੈਟਰੋਲ ਦੀਆਂ ਕੀਮਤਾਂ ਘੱਟ ਕੀਤੀਆਂ ਜਾਣ, ਠੀਕ ਹੈ ਕਿ ਪੈਟਰੋਲ ਤੇ ਡੀਜ਼ਲ ਦੀਆਂ ਕੀਮਤਾਂ ਸੈਂਟਰ ਸਰਕਾਰ ਤੈਅ ਕਰਦੀ ਹੈ ਲੇਕਿਨ ਪੰਜਾਬ ਸਰਕਾਰ ਕਿਸ ਖਾਤਰ ਵੈਟ ਲਗਾਈ ਬੈਠੀ ਹੈ? ਮੈਂ ਕਹਿਣਾ ਚਾਹੁੰਦਾ ਹਾਂ ਕਿ ਕਮ ਸੇ ਕਮ ਸੈਂਟਰ ਨੂੰ ਕੋਸਣ ਤੋਂ ਪਹਿਲਾਂ, ਪੰਜਾਬ ਸਰਕਾਰ ਨੇ ਟੈਕਸ ਜਿਹੜਾ ਹੈ, ਉਹ 27.26% ਲਗਾਇਆ ਹੋਇਆ

ਹੈ। ਇਕੱਲੇ ਪੰਜਾਬ ਦੇ ਲੋਕ ਹੀ ਤਬਾਹ ਨਹੀਂ ਹੋਏ, ਪੰਜਾਬ ਦੀ ਜਿੰਨੀ ਵੀ ਪੈਟਰੋਲ ਪੰਪ ਇੰਡਸਟਰੀ ਹੈ, ਉਹ ਤਬਾਹ ਹੋ ਗਈ ਹੈ। ਸਾਡੇ ਨਾਲ ਹੀ ਜਿਹੜਾ ਮੋਹਾਲੀ ਵਿਖੇ ਪੈਟਰੋਲ ਪੰਪ ਲੱਗਿਆ ਹੋਇਆ ਹੈ, ਇਸ ਦਾ ਮਾਲਕ ਕੋਰੋਨਾ ਦੌਰਾਨ ਸੁਸਾਈਡ ਕਰਕੇ ਮਰ ਗਿਆ, ਕਿਉਂ, ਉਹ ਇਸ ਕਰਕੇ ਪੰਜਾਬ ਦੀ ਪੈਟਰੋਲ ਪੰਪ ਇੰਡਸਟਰੀ ਬਿਲਕੁਲ ਤਬਾਹੀ ਦੇ ਕੰਢੇ ਤੇ ਖੜ੍ਹੀ ਹੋ ਗਈ ਹੈ। ਕਿਰਪਾ ਕਰਕੇ ਹਾਊਸ ਦੇ ਵਿੱਚੋਂ ਕੋਈ ਨਾ ਕੋਈ ਮੰਤਰੀ ਸਾਹਿਬਾਨ ਜਾਂ ਵਿੱਤ ਮੰਤਰੀ ਸਾਹਿਬ ਇਹ ਵਿਸ਼ਵਾਸ ਦਿਵਾਉਣ ਕਿ ਅਸੀਂ ਸੈਸ਼ਨ ਤੋਂ ਬਾਅਦ ਇਮੀਜੀਏਟਲੀ ਪੈਟਰੋਲ ਤੇ ਡੀਜ਼ਲ ਦੇ ਲਗਾਇਆ ਹੋਇਆ ਵੈਟ ਅਸੀਂ ਵਾਪਸ ਲਵਾਂਗੇ ਤੇ ਉੱਧਰ ਸੈਂਟਰ ਨਾਲ ਅਸੀਂ ਭੁਗਤਾਂਗੇ। (ਵਿਘਨ..ਸ਼ੋਰ)

**ਮਾਨਯੋਗ ਸਪੀਕਰ :** ਮੀਤ ਜੀ, ਮੀਤ ਜੀ। (ਵਿਘਨ..ਸ਼ੋਰ) ਮੀਤ ਜੀ ਤੁਸੀਂ ਰਿਪੋਰਟ ਪੇਸ਼ ਕਰੋ। ਨਾਅਰੇ ਰਿਕਾਰਡ ਨਾ ਕੀਤੇ ਜਾਣ।(ਵਿਘਨ..ਸ਼ੋਰ)

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਪੈਟਰੋਲ ਅਤੇ ਡੀਜ਼ਲ ਉੱਤੇ ਪੰਜਾਬ ਸਰਕਾਰ ਵੱਲੋਂ ਲਗਾਏ ਗਏ ਵੈਟ ਦੀਆਂ ਦਰਾਂ ਕਾਰਨ ਵਧੀਆਂ ਕੀਮਤਾਂ ਦੇ ਵਿਰੋਧ ਸਬੰਧੀ ** ** ਦੇ ਨਾਅਰੇ ਲਗਾਉਂਦੇ ਹੋਏ ਵੈੱਲ ਆਫ ਦਿ ਹਾਊਸ ਵਿੱਚ ਆ ਗਏ।)

--------------

## PRESENTATION OF REPORTS OF THE COMMITTEES

**ਮਾਨਯੋਗ ਸਪੀਕਰ :** ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ, ਚੇਅਰਮੈਨ, ਲੋਕ ਲੇਖਾ ਕਮੇਟੀ ਦੀ ਰਿਪੋਰਟ ਪੇਸ਼ ਕਰਨ।

**ਸਭਾਪਤੀ, ਲੋਕ ਲੇਖਾ ਕਮੇਟੀ (ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ):** ਸ਼੍ਰੀਮਾਨ ਜੀ, ਮੈਂ

(i) ਸਾਲ 2013-14 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਤੇ ਲੋਕ ਲੇਖਾ ਕਮੇਟੀ ਦੀ 210ਵੀਂ ਰਿਪੋਰਟ ਅਤੇ ਸਾਲ 2013-14 ਲਈ ਸਮਾਜਿਕ ਸੁਰੱਖਿਆ ਅਤੇ ਇਸਤਰੀ ਅਤੇ ਬਾਲ ਵਿਕਾਸ ਵਿਭਾਗ ਨਾਲ ਸਬੰਧਤ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਪੇਸ਼ ਕਰਦਾ ਹਾਂ।

(ii) ਸਾਲ 2016-17 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਤੇ ਲੋਕ ਲੇਖਾ ਕਮੇਟੀ ਦੀ 211ਵੀਂ ਰਿਪੋਰਟ ਅਤੇ ਸਾਲ 2016-17 ਲਈ ਪੇਂਡੂ ਵਿਕਾਸ ਅਤੇ ਪੰਚਾਇਤਾਂ ਵਿਭਾਗ ਨਾਲ ਸਬੰਧਤ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਸਿਵਲ) ਪੇਸ਼ ਕਰਦਾ ਹਾਂ।

(iii) ਸਾਲਾਂ 2014-15, 2015-16 ਅਤੇ 2016-17 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਤੇ ਲੋਕ ਲੇਖਾ ਕਮੇਟੀ ਦੀ 212ਵੀਂ ਰਿਪੋਰਟ ਅਤੇ ਸਾਲ 2014-15, 2015-16 ਅਤੇ 2016-17 ਲਈ ਟਰਾਂਸਪੋਰਟ ਵਿਭਾਗ ਨਾਲ ਸਬੰਧਤ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) ਪੇਸ਼ ਕਰਦਾ ਹਾਂ; ਅਤੇ

(iv) ਸਾਲ 2020-21 ਦੌਰਾਨ ਕੰਪਟਰੋਲਰ ਅਤੇ ਆਡੀਟਰ ਜਨਰਲ ਦੀਆਂ ਰਿਪੋਰਟਾਂ (ਸਿਵਲ ਅਤੇ ਮਾਲੀਆ ਪ੍ਰਾਪਤੀਆਂ) ਵਿੱਚ ਦਰਜ਼ ਆਡਿਟ ਪੈਰ੍ਹਿਆਂ ਦੇ ਵੱਖ-ਵੱਖ ਵਿਭਾਗਾਂ ਤੋਂ ਪ੍ਰਾਪਤ ਉੱਤਰਾਂ ਦੀ ਜਾਂਚ-ਪੜਤਾਲ ਨਾਲ ਸਬੰਧਤ ਲੋਕ ਲੇਖਾ ਕਮੇਟੀ ਦੁਆਰਾ ਕੀਤੇ ਗਏ ਕੰਮ-ਕਾਰ ਤੇ ਸੰਖੇਪ" ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਸਰਦਾਰ ਹਰਦਿਆਲ ਸਿੰਘ ਕੰਬੋਜ, ਸਭਾਪਤੀ, ਅਨੁਮਾਨ ਕਮੇਟੀ ਰਿਪੋਰਟ ਪੇਸ਼ ਕਰਨ।(ਵਿਘਨ)

**ਸ਼੍ਰੀ ਗੁਰਮੀਤ ਸਿੰਘ ਮੀਤ ਹੇਹਰ:** ਸਪੀਕਰ ਸਾਹਿਬ, ਮੈਂ ਦੋ ਮਿੰਟ ਬੋਲਣਾ ਚਾਹੁੰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਮੀਤ ਜੀ ਬੋਲੋ।

------------

## WALK OUT

(ਇਸ ਸਮੇਂ ਸਰਦਾਰ ਪਰਮਿੰਦਰ ਸਿੰਘ ਢੀਂਡਸਾ ਨੂੰ ਛੱਡ ਕੇ ਸ਼੍ਰੋਮਣੀ ਅਕਾਲੀ ਦਲ ਦੇ ਸਦਨ ਵਿੱਚ ਹਾਜ਼ਰ ਸਮੂਹ ਮੈਂਬਰ ਪੈਟਰੋਲ ਅਤੇ ਡੀਜ਼ਲ ਉੱਤੇ ਪੰਜਾਬ ਸਰਕਾਰ ਵੱਲੋਂ ਲਗਾਏ ਗਏ ਵੈਟ ਦੀਆਂ ਦਰਾਂ ਕਾਰਨ ਵਧੀਆਂ ਕੀਮਤਾਂ ਦੇ ਵਿਰੋਧ ਸਬੰਧੀ ** ** ਦੇ ਨਾਅਰੇ ਲਗਾਉਂਦੇ ਹੋਏ ਸਦਨ ਵਿੱਚੋਂ ਵਾਕ ਆਊਟ ਕਰ ਗਏ।)

-------------

## PRESENTATION OF REPORTS OF THE COMMITTEES (*RESUMPTION*)

**ਮਾਨਯੋਗ ਸਪੀਕਰ :** ਖਹਿਰਾ ਜੀ, ਤੁਸੀਂ ਬਾਅਦ ਵਿੱਚ ਬੋਲ ਲੈਣਾ ਜੀ, ਤੁਸੀਂ ਜ਼ਿੱਦ ਨਾ ਕਰੋ। ਤੁਹਾਨੂੰ ਬਾਅਦ ਵਿੱਚ ਟਾਈਮ ਮਿਲ ਜਾਏਗਾ। (ਵਿਘਨ) ਹੁਣ ਜ਼ੀਰੋ ਆਵਰ ਖਤਮ ਹੋ ਗਿਆ ਹੈ। ਜ਼ੀਰੋ ਆਵਰ ਦਾ ਵੀ ਅੰਤ ਹੈ। ਜ਼ੀਰੋ ਆਵਰ ਚਲਦੇ ਨੂੰ 34 ਮਿੰਟ ਹੋ ਗਏ। ਚਲੋ ਮੀਤ ਜੀ, ਤੁਸੀਂ ਬੋਲੋ।

**ਸਭਾਪਤੀ, ਲੋਕ ਲੇਖਾ ਕਮੇਟੀ :** ਸਪੀਕਰ ਸਾਹਿਬ, ਮੈਨੂੰ ਇੱਕ ਸਾਲ ਪੀ.ਏ.ਸੀ. ਕਮੇਟੀ ਦਾ ਚੇਅਰਮੈਨ ਰਹਿਣ ਦਾ ਮੌਕਾ ਮਿਲਿਆ ਹੈ। ਵੱਖ ਵੱਖ ਵਿਭਾਗਾਂ ਨੂੰ ਉੱਥੇ ਬੁਲਾਉਂਦੇ ਰਹੇ। ਸਪੀਕਰ ਸਾਹਿਬ ਜੋ ਮੇਰਾ ਐਕਸਪੀਰੀਐਂਸ ਹੈ ਕਿ ਵੈਸੇ ਤਾਂ ਜਿਹੜਾ ਕੈਗ ਡਿਪਾਰਟਮੈਂਟ ਹੈ ਉਹ ਬੜੇ ਥੋੜ੍ਹੇ ਕੰਮਾਂ ਦੀ ਆਡਿਟ ਹੁੰਦੀ ਹੈ। ਸਾਰਿਆਂ ਦੀ ਆਡਿਟ ਹੋ ਵੀ ਨਹੀਂ ਪਾਉਂਦੀ। ਪਰ ਸਰ, ਜੋ ਮੈਂ ਦੇਖਿਆ ਕਿ ਬਹੁਤੀਆਂ ਜਿਹੜੀਆਂ ਚਾਹੇ ਕੋਈ ਕੰਮ ਛੋਟੇ ਹਨ ਜਾਂ ਵੱਡੇ ਹਨ ਉਨਾਂ ਦੀ ਗ੍ਰਾਂਟ ਸਮੇਂ ਸਿਰ ਨਾ ਲੱਗਣ ਕਰਕੇ, ਕਿਉਂਕਿ ਜਦੋਂ ਕਿਸੇ ਪ੍ਰਾਜੈਕਟ ਲਈ ਸਰਕਾਰ ਸਾਲ ਦਾ ਸਮਾਂ ਤੈਅ ਕਰ ਦਿੰਦੀ ਹੈ ਪ੍ਰਾਜੈਕਟ ਦੋ ਸਾਲਾਂ ਵਿੱਚ ਤਿਆਰ ਹੁੰਦਾ ਹੈ। ਉਸ ਦੇ ਨਾਲ ਸਮਾਂ ਵੀ ਵੱਧ ਜਾਂਦਾ ਹੈ ਅਤੇ ਜਿਹੜੀ ਸਮੱਗਰੀ ਲੱਗਣੀ ਹੈ, ਜਿਹੜਾ ਮੈਟੀਰੀਅਲ ਲੱਗਣਾ ਹੈ ਉਸ ਦਾ ਪੈਸਾ ਵੀ ਵੱਧ ਜਾਂਦਾ ਹੈ। ਜਿਸ ਕਰਕੇ ਮੈਂ ਸਮਝਦਾ ਹਾਂ ਕਿ ਸਰਕਾਰੀ ਖਜ਼ਾਨੇ ਤੇ ਬੜਾ ਵੱਡਾ ਬੋਝ ਪੈ ਰਿਹਾ ਹੈ। ਜਿਹੜਾ ਕੋਈ ਪ੍ਰਾਜੈਕਟ ਤਿਆਰ ਕਰਕੇ ਪਬਲਿਕ ਨੂੰ ਦੇਣਾ ਹੁੰਦਾ ਹੈ, ਉਸ ਨੂੰ ਵੀ ਜਿਹੜੀ ਸੁਵਿਧਾ ਮਿਲਣੀ ਹੁੰਦੀ ਹੈ ਉਹ ਵੀ ਡਿਲੇਅ ਹੋ ਜਾਂਦੀ ਹੈ। ਮੈਂ ਬਹੁਤ ਵਾਰ ਦੇਖਿਆ ਹੈ ਕਿ ਜਿਹੜੀ ਕੋਈ ਸੈਂਟਰ ਤੋਂ ਗ੍ਰਾਂਟ ਆਉਣੀ ਹੁੰਦੀ ਹੈ। ਸੈਂਟਰ ਆਪਣਾ ਹਿੱਸਾ ਦੇ ਦਿੰਦਾ ਹੈ। ਪਰ ਪੰਜਾਬ ਸਰਕਾਰ ਆਪਣਾ ਹਿੱਸਾ ਪਾਉਣ ਵਿੱਚ ਲੇਟ ਹੋ ਜਾਂਦੀ ਹੈ। ਯੂ.ਸੀ. ਸਰਟੀਫਿਕੇਟ ਨਹੀਂ ਮਿਲਦੇ। ਜਿਸ ਕਰਕੇ ਸੈਂਟਰ ਆਪਣੀ ਦੂਸਰੀ ਕਿਸ਼ਤ ਰਿਲੀਜ਼ ਨਹੀਂ ਕਰਦਾ। ਸੋ, ਵਿੱਤ ਮੰਤਰੀ ਸਾਹਿਬ ਇੱਥੇ ਬੈਠੇ ਹਨ, ਮੇਰੀ ਇਨ੍ਹਾਂ ਨੂੰ ਬੇਨਤੀ ਹੈ ਕਿ ਸਾਡਾ ਜਿਹੜਾ ਪਬਲਿਕ ਦਾ ਪੈਸਾ ਵੇਸਟ ਨਾ ਹੋਵੇ। ਜਿਹੜੇ ਪ੍ਰਾਜੈਕਟ ਹਨ ਉਹ ਨਿਰਧਾਰਿਤ ਸਮੇਂ ਵਿੱਚ ਪੂਰੇ ਹੋਣ। ਇਸ ਦੇ ਲਈ ਸਰਕਾਰ ਨੂੰ ਜ਼ਿਲ੍ਹਾ ਪੱਧਰ ਤੇ ਵੀ ਜਿਹੜੀ ਮਾਨੀਟਰਿੰਗ ਕਮੇਟੀ ਬਣੀ ਹੋਈ ਹੈ, ਉਸ ਰਾਹੀਂ ਇਨ੍ਹਾਂ ਪ੍ਰਾਜੈਕਟਾਂ ਦੀ ਮਾਨੀਟਰਿੰਗ ਸਹੀ ਤਰੀਕੇ ਨਾਲ ਹੋ ਸਕੇ ਅਤੇ ਮਜ਼ਬੂਤ ਹੋਵੇ। ਇਸ ਦੇ ਨਾਲ ਹੀ ਮੈਂ ਸਮਝਦਾ ਹਾਂ ਕਿ ਜਿਹੜੇ ਡਿਪਾਰਟਮੈਂਟ ਹਨ ਜੇਕਰ ਉਹ ਇੱਕ ਦੂਜੇ ਨਾਲ ਤਾਲਮੇਲ ਕਰਕੇ ਚੱਲਣ ਤਾਂ ਠੀਕ ਹੋਵੇਗਾ। ਅਸੀਂ ਆਮ ਦੇਖਦੇ ਹਾਂ ਜਿਵੇਂ ਮੇਰੇ ਆਪਣੇ ਸ਼ਹਿਰ ਵਿੱਚ ਲੋਕਾਂ ਨੇ ਧਰਨੇ ਲਗਾ ਕੇ ਇੱਕ ਸੜਕ ਬਣਵਾਈ ਸੀ। ਸੜਕ ਬਣਨ ਦੇ ਅਗਲੇ ਦਿਨ ਹੀ ਉੱਥੇ ਸੀਵਰੇਜ ਬੋਰਡ ਵਾਲਿਆਂ ਨੇ ਉਸ ਨੂੰ ਆ ਕੇ ਪੁੱਟ ਦਿੱਤਾ। ਸੋ, ਮੈਨੂੰ ਲਗਦਾ ਹੈ ਕਿ ਸਰਕਾਰ ਦੇ ਇੱਕ ਹੱਥ ਨੂੰ ਦੂਜੇ ਹੱਥ ਦਾ ਨਹੀਂ ਪਤਾ ਕਿ ਕੀ ਕਰ ਰਿਹਾ ਹੈ। ਸੋ, ਸਰ ਪਬਲਿਕ ਦੇ ਪੈਸੇ ਦੀ ਬੱਚਤ ਹੋ ਸਕਦੀ ਹੈ। ਸੋ, ਇੱਥੇ ਜਿੰਨੇ ਵੀ ਵਜ਼ੀਰ ਬੈਠੇ ਹਨ ਉਨ੍ਹਾਂ ਨੂੰ ਇਹੀ ਬੇਨਤੀ ਹੈ ਕਿ ਜਿਹੜੇ ਵੀ ਪ੍ਰਾਜੈਕਟ ਹਨ ਉਨ੍ਹਾਂ ਨੂੰ ਸੀਮਤ ਸਮੇਂ ਦੇ ਵਿੱਚ

ਜਿੰਨਾ ਨਿਰਧਾਰਿਤ ਟਾਈਮ ਹੈ, ਉਸ ਦੇ ਵਿੱਚ ਪੂਰੇ ਹੋ ਜਾਣ। ਸਰਕਾਰ ਦੇ ਵਿਭਾਗ ਇੱਕ ਦੂਜੇ ਨਾਲ ਤਾਲਮੇਲ ਕਰਕੇ ਚੱਲਣ। ਯੂ.ਸੀ ਸਰਟੀਫਿਕੇਟ ਜਲਦੀ ਦੇ ਦਿੱਤੇ ਜਾਣ। ਇਸ ਦੇ ਨਾਲ ਪਬਲਿਕ ਦੇ ਪੈਸੇ ਦੀ ਬਹੁਤ ਬੱਚਤ ਹੋ ਸਕਦੀ ਹੈ। ਥੈਂਕ ਯੂ,ਸਰ।

**ਮਾਨਯੋਗ ਸਪੀਕਰ:** ਹਰਦਿਆਲ ਸਿੰਘ ਕੰਬੋਜ। (ਵਿਘਨ)

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ ਸਰਦਾਰ ਸੁਖਪਾਲ ਸਿੰਘ ਖਹਿਰਾ ਬੋਲਣ ਲਈ ਸਮੇਂ ਦੀ ਮੰਗ ਕਰ ਰਹੇ ਸਨ।)

**ਮਾਨਯੋਗ ਸਪੀਕਰ:** ਪਹਿਲਾਂ ਮੇਰੀ ਗੱਲ ਸੁਣ ਲਵੋ। ਤੁਸੀਂ ਸੀਨੀਅਰ ਬੰਦੇ ਹੋ। ਹਰ ਚੀਜ਼ ਦਾ ਦਸਤੂਰ ਹੁੰਦਾ ਹੈ। ਜੇ ਹਰ ਗੱਲ ਵਿੱਚ ਦਸਤੂਰ ਤੋੜਾਂਗੇ ਤਾਂ ਇਹ ਹਾਊਸ ਚੱਲ ਨਹੀਂ ਸਕਦਾ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਰ, ਪਲੀਜ਼ ਇੱਕ ਮਿੰਟ ਦੇ ਦੇਵੋ ਜੀ।

**ਮਾਨਯੋਗ ਸਪੀਕਰ:** ਅੱਛਾ, ਕਹਿ ਲਵੋ। ਪਰ ਰੋਜ਼, ਰੋਜ਼ ਇਸ ਤਰ੍ਹਾਂ ਨਾ ਕਰਿਆ ਕਰੋ।

**ਸਰਦਾਰ ਸੁਖਪਾਲ ਸਿੰਘ ਖਹਿਰਾ:** ਸਪੀਕਰ ਸਾਹਿਬ ਇਸ ਤਰ੍ਹਾਂ ਹੈ ਕਿ ਮੇਰੇ ਹੱਥ ਵਿੱਚ ਕੋਆਪਰੇਸ਼ਨ ਡਿਪਾਰਟਮੈਂਟ ਦੀ ਛੇ ਮਾਰਚ 2019 ਦੀ ਪੰਜਾਬ ਸਰਕਾਰ ਦੀ ਨੋਟੀਫਿਕੇਸ਼ਨ ਹੈ। ਉਸ ਦੇ ਵਿੱਚ ਬਜਟ ਐਲੋਕੇਸ਼ਨ ਹੋ ਚੁੱਕੀ ਹੈ ਕਿ ਜਿਹੜੇ ਲੈਂਡਲੈੱਸ ਫਾਰਮਰਜ਼ ਸੀ, ਉਨ੍ਹਾਂ ਨੂੰ 25 ਹਜ਼ਾਰ ਰੁਪਏ ਤੱਕ ਪ੍ਰਾਇਮਰੀ ਐਗਰੀਕਲਚਰ ਸੁਸਾਇਟੀਆਂ ਵਿੱਚ ਕੋਆਪਰੇਟਿਵ ਬੈਂਕਾਂ ਤੋਂ ਜਿਹੜਾ ਲੋਨ ਐਡਵਾਂਸ ਹੋਇਆ ਸੀ। ਜਿਸ ਨੂੰ ਕਿ ਕੰਜ਼ਪਸ਼ਨ ਲੋਨ ਕਹਿੰਦੇ ਹਨ। ਉਹ ਪੰਜਾਬ ਸਰਕਾਰ ਨੇ ਨੋਟੀਫਿਕੇਸ਼ਨ ਰਾਹੀਂ 6 ਮਾਰਚ 2019 ਦਾ ਹਦਾਇਤਾਂ ਦਿੱਤੀਆਂ ਹੋਈਆਂ ਹਨ ਕਿ ਇਨ੍ਹਾਂ ਲੋਕਾਂ ਦਾ ਕਰਜ਼ਾ ਮੁਆਫ ਕੀਤਾ ਜਾਵੇ। ਇੱਥੇ ਵਿੱਤ ਮੰਤਰੀ ਸਾਹਿਬ ਬੈਠੇ ਹਨ। ਇਹ ਪੈਸਾ ਸ਼ਾਇਦ ਪਿਛਲੇ ਸਾਲ ਦੇ ਬਜਟ ਵਿੱਚ 600 ਕਰੋੜ ਰੁਪਿਆ ਇਨ੍ਹਾਂ ਗਰੀਬਾਂ ਦੇ ਲੋਨ ਨੂੰ ਮੁਆਫ ਕਰਨ ਵਾਸਤੇ ਰੱਖਿਆ ਸੀ ਕਿਉਂਕਿ ਪਰਿਵਾਰਾਂ ਦੇ ਨੰਬਰ ਬਹੁਤ ਹੀ ਵੱਡੀ ਤਾਦਾਦ ਵਿੱਚ ਹਨ। ਕਰਜ਼ਾ ਸਿਰਫ 25 ਹਜ਼ਾਰ ਰੁਪਏ ਪਰ ਪਰਿਵਾਰ ਹੈ ਜੀ।

**Mr. Speaker :** Let the Budget come.

**ਸਰਦਾਰ ਸੁਖਪਾਲ ਸਿੰਖ ਖਹਿਰਾ:** ਸਪੀਕਰ ਸਾਹਿਬ ਇਹ ਤਾਂ ਪਿਛਲੇ ਬਜਟ ਦੀ ਮੈਂ ਦੱਸ ਰਿਹਾ ਹਾਂ ਜੀ। ਇਹ 2019 ਦੀ ਨੋਟੀਫਿਕੇਸ਼ਨ ਹੈ ਜੀ। I will be very grateful, Finance Minister ਸਾਹਿਬ ਜੇਕਰ ਤੁਸੀਂ ਇਸ ਗੱਲ ਦੇ ਉੱਤੇ ਧਿਆਨ ਦੇਵੋ। ਇਹ ਨੋਟੀਫਿਕੇਸ਼ਨ ਹੈ ਜੀ।

**ਮਾਨਯੋਗ ਸਪੀਕਰ:** ਡਿਮਾਂਡਜ਼ ਫਾਰ ਗ੍ਰਾਂਟ ਆਉਣੀਆਂ ਹਨ ਜੀ। ਬੈਠੋ।ਕੰਬੋਜ ਸਾਹਿਬ, ਰਿਪੋਰਟ ਪੇਸ਼ ਕਰੋ ਜੀ।

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਹਰਦਿਆਲ ਸਿੰਘ ਕੰਬੋਜ):** ਸ਼੍ਰੀਮਾਨ ਜੀ, ਮੈਂ ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਵਿਭਾਗ, ਪੰਜਾਬ ਦੇ ਸਬੰਧ ਵਿੱਚ ਬਜਟ ਅਨੁਮਾਨਾਂ ਤੇ ਸਾਲ 2020-21 ਲਈ ਅਨੁਮਾਨ ਕਮੇਟੀ ਦੀ ਰਿਪੋਰਟ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ :** ਹਾਂ ਜੀ, ਕੰਬੋਜ ਸਾਹਿਬ।

**ਸਭਾਪਤੀ, ਅਨੁਮਾਨ ਕਮੇਟੀ :** ਸਪੀਕਰ ਸਾਹਿਬ, ਆਪ ਜੀ ਦਾ ਬਹੁਤ ਧੰਨਵਾਦ ਤੁਸੀਂ ਮੈਨੂੰ ਅਨੁਮਾਨ ਕਮੇਟੀ ਦਾ ਮੁੱਖੀ ਬਣਾ ਕੇ ਮੌਕਾ ਦਿੱਤਾ। ਮੇਰੇ ਨਾਲ ਜੋ ਕਮੇਟੀ ਦੇ ਮੈਂਬਰਜ਼ ਸਨ, ਉਨ੍ਹਾਂ ਨੇ ਵੱਖ-ਵੱਖ ਵਿਭਾਗਾਂ ਦੀ ਜਿਹੜੀ ਪੜਤਾਲ ਸੀ, ਉਨ੍ਹਾਂ ਵਿਭਾਗਾਂ ਦੇ ਅਧਿਕਾਰੀਆਂ ਨੂੰ ਬੁਲਾ ਕੇ ਮੌਕੇ ਤੇ ਕੀਤੀ ਅਤੇ ਜਿੱਥੇ ਕਿਤੇ ਕਮੀਆਂ ਸਨ, ਉਨ੍ਹਾਂ ਕਮੀਆਂ ਨੂੰ ਵਾਚਿਆ ਗਿਆ ਅਤੇ ਕਮੇਟੀ ਨੇ ਆਪਣੀਆਂ ਸਿਫਾਰਸ਼ਾਂ ਨੂੰ ਤੁਹਾਡੇ ਰਾਹੀਂ ਭੇਜ ਕੇ ਲਾਗੂ ਕਰਵਾਇਆ । ਪੰਜਾਬ ਭਾਰਤ ਦਾ brandcast ਬਣਿਆ ਹੋਇਆ ਹੈ ਅਤੇ ਇਸ ਦੇ ਵਿੱਚ ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਵਿਭਾਗ ਬਹੁਤ ਹੀ ਅਹਿਮ ਵਿਭਾਗ ਹੈ ਅਤੇ ਇਸ ਵਿਭਾਗ ਦਾ ਬਹੁਤ ਵੱਡਾ ਯੋਗਦਾਨ ਪੰਜਾਬ ਦੇ ਲਈ ਹੈ। ਅਨੁਮਾਨ ਕਮੇਟੀ ਨੇ ਖੁਰਾਕ, ਸਿਵਲ ਸਪਲਾਈਜ਼ ਅਤੇ ਖਪਤਕਾਰ ਮਾਮਲੇ ਵਿਭਾਗ ਨੂੰ ਚੁਣਿਆ ਕਿਉਂਕਿ ਇਹ ਵਿਭਾਗ ਪੰਜਾਬ ਦੀ ਜਨਤਾ ਨਾਲ ਸਬੰਧਤ ਹੈ। ਮੌਕੇ ਤੇ ਇਸ ਵਿਭਾਗ ਦੇ ਅਧਿਕਾਰੀਆਂ ਨੂੰ ਬੁਲਾ ਕੇ ਜਾਂਚ ਪੜਤਾਲ ਕੀਤੀ ਗਈ ਅਤੇ ਮੌਕੇ ਤੇ ਹੀ ਦੇਖਿਆ ਗਿਆ ਕਿ ਕਿਤੇ ਕਿਤੇ ਕਮੀਆਂ ਹਨ। ਉਸ ਸਬੰਧੀ ਸਿਫਾਰਸ਼ਾਂ ਬਹੁਤ ਹੀ ਜੋਰਦਾਰ ਤਰੀਕੇ ਦੇ ਨਾਲ ਅਨੁਮਾਨ ਕਮੇਟੀ ਵੱਲੋਂ ਕੀਤੀਆਂ ਗਈਆਂ ਅਤੇ ਸਾਡੀ ਕੋਸ਼ਿਸ਼ ਹੋਵੇਗੀ ਕਿ ਉਨ੍ਹਾਂ ਸਿਫਾਰਸ਼ਾਂ ਨੂੰ ਵੀ ਤੁਹਾਡੇ ਰਾਹੀਂ ਪੰਜਾਬ ਦੇ ਲੋਕਾਂ ਦੇ ਹਿੱਤ ਦੇ ਵਿੱਚ ਲਾਗੂ ਕਰਵਾਈਏ। ਸੋ, ਇਸ ਕਮੇਟੀ ਨੇ ਬਹੁਤ ਹੀ ਜ਼ੁੰਮੇਵਾਰੀ ਦੇ ਨਾਲ ਪੂਰੇ ਵਰ੍ਹੇ ਦੇ ਲਈ ਕੰਮ ਕੀਤਾ ਹੈ। ਸੋ, ਮੈਂ ਤੁਹਾਡੇ ਰਾਹੀਂ ਅਨੁਮਾਨ ਕਮੇਟੀ ਦੀ ਰਿਪੋਰਟ ਨੂੰ ਇਸ ਸਦਨ ਦੇ ਵਿੱਚ ਪੇਸ਼ ਕਰਦਾ ਹਾਂ।

**ਮਾਨਯੋਗ ਸਪੀਕਰ:** ਥੈਂਕ ਯੂ।

--------------

## NON OFFICIAL RESOLUTION REGARDING RECOMMENDATION TO THE STATE GOVERNMENT TO TAKE UP EFFECTIVE STEPS TO RAISE THE UNDER GROUND WATER LEVEL

**ਮਾਨਯੋਗ ਸਪੀਕਰ**: ਸਰਦਾਰ ਹਰਮਿੰਦਰ ਸਿੰਘ ਗਿੱਲ, ਐਮ.ਐਲ,ਏ ਮਤਾ ਪੇਸ਼ ਕਰਨ।

**ਸਰਦਾਰ ਹਰਮਿੰਦਰ ਸਿੰਘ ਗਿੱਲ**: ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ਕਿ –

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਉੱਚਾ ਚੁੱਕਣ ਸਬੰਧੀ ਅਸਰਦਾਰ ਕਦਮ ਉਠਾਏ ਜਾਣ।"

**ਮਾਨਯੋਗ ਸਪੀਕਰ**– ਪ੍ਰਸਤਾਵ ਕੀਤਾ –

"ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਉੱਚਾ ਚੁੱਕਣ ਸਬੰਧੀ ਅਸਰਦਾਰ ਕਦਮ ਉਠਾਏ ਜਾਣ।"

(ਬਹਿਸ)

**ਸਰਦਾਰ ਹਰਮਿੰਦਰ ਸਿੰਘ ਗਿੱਲ (ਪੱਟੀ)**: ਮਾਨਯੋਗ ਸਪੀਕਰ ਸਾਹਿਬ, ਮੈਂ ਅੱਜ ਜਿਹੜਾ ਜ਼ਮੀਨ ਦਾ ਪਾਣੀ ਦਿਨੋਂ ਦਿ ਹੇਠਾਂ ਜਾ ਰਿਹਾ ਹੈ, ਇਸ ਸਬੰਧੀ ਸਰਕਾਰ ਵੱਲੋਂ ਅਸਰਦਾਰ ਕਦਮ ਉੱਠਾਉਣ ਸਬੰਧੀ ਮਤਾ ਇਸ ਸਦਨ ਦੇ ਵਿੱਚ ਪੇਸ਼ ਕਰਨਾ ਚਾਹੁੰਦਾ ਹਾਂ ਕਿਉਂਕਿ ਬੜਾ ਸੀਰੀਅਸ ਮੈਟਰ ਹੈ ਔਰ ਮੈਂ ਇਸ ਸਬੰਧੀ ਮਤਾ ਪੇਸ਼ ਕਰਦਾ ਹਾਂ ਕਿ ਇਸ ਨਾਲ ਸਾਰਿਆਂ ਦਾ ਕਨਸਰਨ ਹੈ ਕਿ ਪਾਣੀ ਹੇਠਾਂ ਨੂੰ ਜਾ ਰਿਹਾ ਹੈ ਅਤੇ ਇਸ ਸਬੰਧੀ ਸਰਕਾਰ ਕੋਈ immediate ਕਦਮ ਉੱਠਾਵੇ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਜਿਹੜਾ ਹਰਿਆ ਭਰਿਆ ਸੂਬਾ ਸੀ, ਜਿੱਥੇ ਖਾਸ ਕਰਕੇ ਪਾਣੀ ਦੀ ਬਹੁਤਾਤ ਹੋਣ ਕਰਕੇ, ਸਾਡਾ ਆਲਾ ਦੁਆਲਾ ਬਹੁਤ ਵਿਕਸਿਤ ਸੀ ਕਿਉਂਕਿ ਅੱਜ ਤੱਕ ਜਿੱਥੇ-ਜਿੱਥੇ ਵੀ ਪਾਣੀ ਹੈ, ਉੱਥੇ ਬਨਸਪਤੀ ਦੇਖਣ ਨੂੰ ਮਿਲਦੀ ਹੈ, ਉੱਥੇ ਜੀਵ-ਜੰਤੂ, ਪਸ਼ੂ-ਪੰਛੀ ਔਰ even human beings ਜਿਹੜੇ ਹਨ, ਉਹ ਚੰਗਾ ਸੁੱਖ ਦਾ ਸਾਹ ਲੈ ਸਕਦੇ ਹਨ। ਸਾਡੀ ਗੁਰਬਾਣੀ ਦੇ ਵਿੱਚ ਵੀ ਬਹੁਤ ਵੱਡੀ ਮਹੱਤਤਾ ਪਾਣੀ ਨੂੰ ਦਿੱਤੀ ਗਈ ਹੈ। "ਪਵਣੁ ਗੁਰੂ ਪਾਣੀ ਪਿਤਾ" ਦੀ ਗੱਲ ਕਰਕੇ ਸਾਨੂੰ environment ਸਬੰਧੀ ਚੇਤਨ ਹੋਣ ਬਾਰੇ ਕਿਹਾ ਗਿਆ ਹੈ। ਮੈਂ ਇਹ ਵੀ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿੱਥੇ-ਜਿੱਥੇ ਵੀ ਸਾਡੇ ਗੁਰੂ ਸਾਹਿਬਾਨਾਂ ਨੇ ਗੁਰਦੁਆਰੇ ਬਣਾਏ ਹਨ ਜਾਂ ਮੰਦਰ ਬਣਾਏ ਹਨ, ਉੱਥੇ ਵੀ ਪਾਣੀ ਦੀ ਮਹੱਤਤਾ ਨੂੰ ਧਿਆਨ ਵਿੱਚ ਰੱਖਿਆ ਗਿਆ ਹੈ ਔਰ ਖਾਸ ਕਰਕੇ ਮੈਂ ਦੇਖਦਾ ਹਾਂ ਕਿ ਸਾਡੇ ਬਹੁਤ ਸਾਰੇ ਇਤਿਹਾਸਕ ਗੁਰਦੁਆਰੇ ਪਾਣੀ ਦੇ ਆਲੇ-ਦੁਆਲੇ ਬਣੇ ਹੋਏ ਹਨ। ਪੁਰਾਣੇ ਸਮੇਂ ਦੇ ਵਿੱਚ ਜਦੋਂ ਜੰਗਾਂ ਵੀ ਲੱਗਦੀਆਂ ਸਨ, ਉਹ ਵੀ ਪਾਣੀ ਦੇ ਆਲੇ-ਦੁਆਲੇ ਲੱਗਦੀਆਂ ਰਹੀਆਂ ਹਨ ਅਤੇ ਪਾਣੀ ਨੂੰ ਲੈ ਕੇ ਬਹੁਤ ਸਾਰੀਆਂ ਲੜਾਈਆਂ ਹੋਈਆਂ ਔਰ ਖਾਸ ਕਰਕੇ ਮੁਕਤਸਰ ਸਾਹਿਬ ਦੀ ਖਿਦਰਾਣੇ ਦੀ ਢਾਬ, ਜਿੱਥੇ ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਨੇ 40 ਮੁਕਤਿਆਂ ਨੂੰ ਨਾਲ ਲੈ ਕੇ ਲੜਾਈ ਲੜੀ, ਉਹ ਵੀ ਲੜਾਈ ਪਾਣੀ ਦੇ ਆਲੇ-ਦੁਆਲੇ ਹੀ ਲੜੀ ਗਈ ਪਰ ਅੱਜ ਜਿਹੜਾ

ਪੰਜਾਬ ਪਾਣੀ ਕਰਕੇ ਇਥੋਂ ਦੇ ਲੋਕਾਂ ਦੀ ਬੇਸ਼ਕ ਜ਼ਮੀਨ ਦੀ ਮਾਲਕੀ ਬਹੁਤ ਘੱਟਦੀ ਜਾਂਦੀ ਸੀ ਪਰ ਪਾਣੀ ਦੇ ਕਰਕੇ ਉਹ ਦੋ ਦੋ ਚਾਰ ਚਾਰ ਕਿੱਲਿਆਂ ਵਾਲੇ ਮਾਲਕ ਵੀ ਚੰਗੀ ਰੋਟੀ ਖਾਂਦੇ ਹਨ, ਉਹ ਚੰਗਾ ਘਰਾਂ ਦਾ ਗੁਜ਼ਾਰਾ ਕਰਦੇ ਹਨ ਪਰ ਕੋਈ ਐਸਾ ਸਮਾਂ ਸੀ ਜਦੋਂ ਸਾਡੇ ਪੰਜਾਬ ਦੇ ਵਿਚ ਪਾਣੀ ਅੱਠ ਅੱਠ, ਦਸ ਦਸ ਫੁੱਟ ਉਤੇ ਸੀ ਅਸੀਂ ਉਪਰ ਮੋਟਰਾਂ ਪੰਪ ਲਗਾ ਕੇ ਚਲਾਉਂਦੇ ਸੀ ਫਿਰ ਸਮਾਂ ਆਇਆ ਜਦੋਂ ਥੋੜ੍ਹੇ ਜਿਹੇ ਟੋਏ ਪੁੱਟ ਕੇ ਅਸੀਂ ਪੰਪ ਲਗਾਉਣ ਲੱਗ ਪਏ। ਪਰ ਅੱਜ ਦਾ ਯੁੱਗ ਇਹ ਆ ਗਿਆ ਹੈ ਕਿ ਹਰ ਪਾਸੇ ਸਮਸਰੀਬਲ ਮੋਟਰਾਂ ਲੱਗ ਰਹੀਆਂ ਹਨ ਔਰ ਉਸ ਦਾ 200 ਫੁੱਟ ਉਤੇ ਪਾਣੀ ਮਿਲੇਗਾ, 300 ਫੁੱਟ ਉਤੇ ਪਾਣੀ ਮਿਲੇਗਾ, 400 ਫੁੱਟ ਉਤੇ ਪਾਣੀ ਮਿਲੇਗਾ ਇਸ ਗੱਲ ਦਾ ਕੋਈ ਪਤਾ ਨਹੀਂ । ਮੈਂ ਸਮਝਦਾ ਹਾਂ ਕਿ ਜਿਹੜੀ ਖਾਸ ਕਰਕੇ ਅਸੀਂ ਝੋਨੇ ਦੀ ਕਾਸ਼ਤ ਕਰਦੇ ਹਾਂ ਔਰ ਝੋਨਾ ਲਗਾਉਣ ਦਾ ਜਿਹੜਾ ਤਰੀਕਾ ਅਸੀਂ ਅਪਣਾਉਂਦੇ ਹਾਂ ਉਹ ਤਰੀਕਾ ਸਾਡੇ ਵਾਸਤੇ ਏਨਾ ਮਾਰੂ ਹੈ ਕਿ ਜੇ ਅਸੀਂ ਬੇਇੰਤਹਾ ਪਾਣੀ ਦੀ ਵਰਤੋਂ ਕਰਕੇ ਜਦੋਂ ਕੱਦੂ ਕਰਦੇ ਹਾਂ ਤੇ ਫਿਰ ਅਸੀਂ ਝੋਨਾ ਬੀਜਣ ਦੀ ਕੋਸ਼ਿਸ਼ ਕਰਦੇ ਹਾਂ। ਉਸ ਕਰਕੇ ਪਾਣੀ ਸਾਡਾ ਬਹੁਤ ਥੱਲੇ ਹੁੰਦਾ ਜਾ ਰਿਹਾ ਹੈ, ਇਹ ਸਾਡਾ ਦੁਖਾਂਤ ਵੀ ਹੈ ਕਿਉਂਕਿ ਅਸੀਂ ਸਮਝਦੇ ਹਾਂ ਕਿ ਪੰਜਾਬ ਵਿਚ ਝੋਨੇ ਤੇ ਕਣਕ ਤੋਂ ਬਿਨਾਂ ਸਾਨੂੰ ਐਮ.ਐਸ.ਪੀ. ਨਹੀਂ ਮਿਲਣੀ, ਐਮ.ਐਸ.ਪੀ.ਦਾ ਰੌਲਾ ਸਾਰੇ ਪਾਸੇ ਹੈ, ਜਿਨ੍ਹਾਂ ਸੂਬਿਆਂ ਵਿਚ ਐਮ.ਐਸ.ਪੀ. ਨਹੀਂ ਮਿਲਦੀ ਉਥੇ ਲੋਕ ਰੌਂਦੇ ਕੁਰਲਾਉਂਦੇ ਅਸੀਂ ਵੇਖਦੇ ਹਾਂ । ਐਮ.ਐਸ.ਪੀ. ਨੂੰ ਧਿਆਨ ਵਿਚ ਰੱਖਦੇ ਹੋਏ ਬੇਸ਼ੱਕ ਘੱਟੋ ਘੱਟ ਸਮਰਥਨ ਮੁੱਲ ਹੈ ਔਰ ਸਾਡੇ ਜਿਹੜੇ ਕਿਸਾਨ ਭਰਾ ਹਨ ਉਹ ਘੱਟੋ ਘੱਟ ਸਮਰਥਨ ਮੁੱਲ ਲੈਣ ਦੇ ਵਾਸਤੇ ਵੀ ਝੋਨੇ ਦੀ ਕਾਸ਼ਤ ਕਰਦੇ ਹਨ । ਸਪੀਕਰ ਸਾਹਿਬ, ਮੈਨੂੰ ਇੱਕ ਗੱਲ ਪਿਛੇ ਸਮੇਂ ਵਿੱਚ ਵੇਖਣ ਨੂੰ ਮਿਲੀ ਹੈ ਕਿ ਜਦੋਂ ਕੋਵਿਡ ਦਾ ਸਮਾਂ ਸੀ, ਜਦੋਂ ਸਾਡੀ ਬਹੁਤ ਸਾਰੀ ਜਿਹੜੀ ਲੇਬਰ ਸੀ, ਜਿਹੜੀ ਝੋਨਾ ਲਗਾਉਂਦੀ ਸੀ, ਉਹ ਵਾਪਸ ਆਪਣੇ ਵਤਨਾਂ ਨੂੰ ਪਰਤ ਗਈ, ਉਸ ਸਮੇਂ ਕੁਝ ਲੋਕਾਂ ਨੇ ਸਾਡੇ ਪੰਜਾਬ ਵਿੱਚ ਡਾਇਰੈਕਟ ਸੋਇੰਗ ਕਰਨ ਦੀ ਕੋਸ਼ਿਸ਼ ਕੀਤੀ ਹੈ, ਉਨ੍ਹਾਂ ਨੇ ਕੱਦੂ ਤੋਂ ਇਲਾਵਾ ਸਾਡਾ ਝੋਨਾ ਜਿਹੜਾ ਸੀ ਉਹ ਡਾਇਰੈਕਟ ਲਗਾਇਆ ਹੈ। ਮੈਨੂੰ ਇਹ ਦੱਸਣ ਦੇ ਵਿੱਚ ਇਹ ਖੁਸ਼ੀ ਹੈ ਕਿ ਸਾਡੇ ਤਰਨ ਤਾਰਨ ਜ਼ਿਲ੍ਹੇ ਵਿੱਚ ਘੱਟੋ ਘੱਟ 33 ਪ੍ਰਤੀਸ਼ਤ ਜਿਹੜਾ ਰਕਬਾ ਸੀ ਉਸ ਵਿਚ ਡਾਇਰੈਕਟ ਸੋਇੰਗ ਕੀਤੀ ਗਈ, ਪਾਣੀ ਦੀ ਬਹੁਤ ਬੱਚਤ ਕੀਤੀ ਗਈ, ਕਿਉਂਕਿ ਨਵਾਂ ਨਵਾਂ ਐਕਸਪੈਰੀਮੈਂਟ ਸੀ, ਥੋੜ੍ਹਾ ਬਹੁਤਾ ਤਾਂ ਬੇਸ਼ਕ ਨੁਕਸਾਨ ਹੋਇਆ ਹੋਵੇ ਪਰ ਬਹੁਤ ਵੱਡੇ ਪੱਧਰ ਉਤੇ ਕਿਸਾਨਾਂ ਦਾ ਨੁਕਸਾਨ ਨਹੀਂ ਹੋਇਆ । ਪਰ ਇਹ ਵੀ ਸਾਡੀ ਚਿੰਤਾ ਦਾ ਵਿਸ਼ਾ ਹੈ ਕਿ ਪਾਣੀ ਦੇ ਬਾਰੇ ਪੰਜਾਬ ਵਿੱਚ ਕੁਝ ਇਹੋ ਜਿਹੀਆਂ ਡਾਰਕ ਜੋਨਾਂ ਬਣ ਗਈਆਂ ਹਨ ਜਿਥੇ ਪਾਣੀ ਬਹੁਤ ਨੀਵੇਂ ਚਲਿਆ ਗਿਆ ਹੈ । ਪਿਛੇ ਜਿਹੇ ਸਾਡੀ ਜਿਹੜੀ ਸੋਲਰ ਐਨਰਜੀ ਵਾਲੀ ਪੇਡਾ ਏਜੰਸੀ ਹੈ, ਉਸ ਨੇ ਕੁਝ ਕਿਸਾਨਾਂ ਨੂੰ ਸੋਲਰ ਪੰਪ ਦੇਣ ਦੇ ਵਾਸਤੇ ਐਪਲੀਕੇਸ਼ਨਾਂ ਮੰਗੀਆਂ ਪਰ ਉਸ ਵਿਚ ਉਨ੍ਹਾਂ ਨੇ ਕੰਡੀਸ਼ਨ ਰੱਖੀ ਸੀ ਕਿ ਤੁਹਾਡੇ ਪਾਣੀ ਦਾ ਲੈਵਲ 100 ਫੁੱਟ ਤੋਂ ਘੱਟ ਹੋਣਾ ਚਾਹੀਦਾ ਹੈ ਲੇਕਿਨ ਆਮ ਤੌਰ ਸਾਡੇ ਪੰਜਾਬ ਵਿੱਚ ਬਹੁਤੇ ਇਲਾਕਿਆਂ ਵਿੱਚ ਇਹ

ਪਾਣੀ ਦੀ ਸਤਹਿ ਜਿਹੜੀ ਸੀ ਇਹ 150 ਫੁੱਟ, 200 ਫੁੱਟ, 250 ਫੁੱਟ ਹੈ, ਉਹ ਇਲਾਕੇ ਦੇ ਵਸਨੀਕ ਇਸ ਵਿੱਚ ਕੋਈ ਐਪਲੀਕੇਬਲ ਹੀ ਨਹੀਂ ਬਣ ਸਕੇ, ਇਲੀਜੀਬਲ ਹੀ ਨਹੀਂ ਬਣ ਸਕੇ ਕਿ ਅਸੀਂ ਸੋਲਰ ਪੰਪ ਲਈ ਅਪਲਾਈ ਕਰ ਸਕੀਏ। ਸੋ, ਮੇਰੀ ਬੇਨਤੀ ਹੈ ਕਿ ਇਹ ਜੋ ਮਾਮਲਾ ਹੈ ਕਿਉਂਕਿ ਅਸੀਂ ਵੇਖਦੇ ਹਾਂ ਕਿ ਸਾਡੇ ਗਵਾਂਢੀ ਰਾਜ ਰਾਜਸਥਾਨ ਵਿੱਚ ਬੜੇ ਬੜੇ ਵੱਡੇ ਵੱਡੇ ਰੇਗਿਸਤਾਨ ਬੜੀਆਂ ਵੱਡੀਆਂ ਵੱਡੀਆਂ ਬੰਜਰ ਜ਼ਮੀਨਾਂ, ਬੜੀਆਂ ਵੱਡੀਆਂ ਵੱਡੀਆਂ ਜ਼ਮੀਨਾਂ ਦੇ ਮਾਲਕ ਬੈਠੇ ਹਨ ਪਰ ਉਥੇ ਪਾਣੀ ਦੀ ਉਪਲਬਧੀ ਨਾ ਹੋਣ ਕਰਕੇ ਬਹੁਤ ਸਾਰੀਆਂ ਪ੍ਰੇਸ਼ਾਨੀਆਂ ਦਾ ਸਾਹਮਣਾ ਕਰਨਾ ਪੈ ਰਿਹਾ ਹੈ। ਇਹ ਇੱਕ ਬੜੀ ਗੰਭੀਰ ਸਮੱਸਿਆ ਹੈ ਜਿਵੇਂ ਕਿ ਅਸੀਂ ਵੇਖਦੇ ਹਾਂ ਕਿ ਸਾਡੇ ਲੋਕ ਜਿਹੜੇ ਹਨ, ਬੇਸ਼ਕ ਸਰਕਾਰ ਨੇ ਕਿਸਾਨਾਂ ਦੇ ਫਾਇਦੇ ਵਾਸਤੇ ਫਰੀ ਬਿਜਲੀ ਦਿੱਤੀ ਹੈ ਕਿ ਟਿਊਬਵੈਲਾਂ ਦੇ ਉਤੇ ਕੋਈ ਬਿਜਲੀ ਦਾ ਬਿੱਲ ਨਾ ਲੱਗੇ ਪਰ ਉਹ ਅਸੀਂ ਇਹ ਬੇਸ਼ਕ ਲੋਕਾਂ ਦੀ ਸਹੂਲਤ ਵਾਸਤੇ ਸਬਸਿਡੀ ਦੇਣੀ ਚਾਦੀਦੀ ਹੈ, ਪਰ ਜਿਹੜੀ ਇਨ-ਐਕਚੂਅਲ ਟਰਮ ਵੇਖਦੇ ਹਾਂ ਕਿ ਕਈ ਵਾਰ ਇੱਕ ਇੱਕ ਪੰਪ ਦੀ ਬਜਾਏ, ਸਾਡੇ ਕੋਲ ਪਰਮਿਸ਼ਨ ਇੱਕ ਪੰਪ ਦੀ ਹੈ ਪਰੰਤੂ ਪਾਣੀ ਦੀ ਜ਼ਰੂਰਤ ਹੈ ਤਾਂ ਉਥੇ ਅਸੀਂ ਦੋ ਦੋ ਪੰਪ, ਦੋ ਨੰਬਰ ਦੇ ਵਿੱਚ ਗਲਤ ਖਾਤੇ ਵਿਚ ਟਿਊਬਵੈਲ ਚਲਾਉਣ ਦੀ ਕੋਸ਼ਿਸ਼ ਕਰਦੇ ਹਾਂ। ਅਸੀਂ ਉਹ ਹੇਠਾਂ ਤੋਂ ਪਾਣੀ ਇੰਨਾ ਕੁ ਕੱਢਦੇ ਹਾਂ, ਬਹੁਤ ਬੇਹਿਸਾਬਾ ਪਾਣੀ ਕੱਢਦੇ ਹਾਂ। ਸਾਡਾ ਐਗਰੀਕਲਚਰਲ ਡਿਪਾਰਟਮੈਂਟ ਕੋਈ ਕਿਸੇ ਨੂੰ ਐਜੂਕੇਟ ਨਹੀਂ ਕਰਦਾ ਕਿ ਸਾਨੂੰ ਕਿੰਨਾ ਪਾਣੀ ਕੱਢਣਾ ਚਾਹੀਦਾ ਹੈ, ਇੱਕ ਕਿੱਲੇ ਝੋਨੇ ਵਾਸਤੇ ਕਿੰਨਾ ਪਾਣੀ ਚਾਹੀਦਾ ਹੈ, ਕਿਹੜੀ ਵਿਧੀ ਅਪਣਾਉਣੀ ਚਾਹੀਦੀ ਹੈ, ਜਿਸ ਕਰਕੇ ਜਿਹੜਾ ਧਿਆਨ ਹਰੀ ਕਰਾਂਤੀ ਆਉਣ ਤੋਂ ਬਾਅਦ ਜਿਹੜੀ ਵਿਧੀ ਸਾਡੇ ਲੋਕਾਂ ਦੇ ਧਿਆਨ ਵਿਚ ਆਈ ਹੈ ਉਸ ਨੂੰ ਵਰਤ ਕੇ ਅਸੀਂ ਉਸ ਨੂੰ ਵਾਰ ਵਾਰ ਖਤਮ ਕਰਦੇ ਜਾ ਰਹੇ ਹਾਂ। ਬਹੁਤ ਸਾਰੇ ਤਰੀਕੇ ਹਨ ਜਿਨ੍ਹਾਂ ਦੇ ਨਾਲ ਇਸ ਪਾਣੀ ਦੀ ਸਤਿਹ ਨੂੰ ਬਚਾਇਆ ਜਾ ਸਕਦਾ ਹੈ । ਮੈਂ ਸਮਝਦਾ ਹਾਂ ਕਿ ਜੇ ਸਰਕਾਰ ਝੋਨੇ ਦੀ ਡਾਇਰੈਕਟ ਸੋਇੰਗ ਨੂੰ ਉਤਸ਼ਾਹਤ ਕਰਦੀ ਹੈ, ਝੋਨੇ ਦੇ ਵਿੱਚ ਜਦੋਂ ਤਰ੍ਹਾਂ ਖਾਸ ਕਰਕੇ ਕੋਵਿਡ ਦੇ ਸਮੇਂ ਦੇ ਦਰਮਿਆਨ ਜਦੋਂ ਪਤਾ ਸੀ ਕਿ ਸਾਨੂੰ ਲੇਬਰ ਨਹੀਂ ਮਿਲਣੀ, ਸਾਨੂੰ ਏਨੇ ਵੱਡੇ ਪੱਧਰ ਉਤੇ ਲੇਬਰ ਦਾ ਪ੍ਰਬੰਧ ਨਹੀਂ ਹੋ ਸਕਦਾ ਉਦੋਂ ਲੋਕਾਂ ਨੇ ਡਾਇਰੈਕਟ ਸੋਇੰਗ ਕੀਤੀ, ਉਦੋਂ ਕੱਦੂ ਕਰਨ ਨੂੰ ਤਰਜੀਹ ਨਹੀਂ ਦਿੱਤੀ, ਪਰ ਉਹ ਲੋਕ ਮੈਂ ਬਹੁਤ ਖੁਸ਼ ਵੇਖੇ, ਸੁਖੀ ਵੇਖੇ ਕਿਉਂਕਿ ਜੋਂ ਝੋਨਾ ਉਪਰ ਆਇਆ ਉਦੋਂ ਤੱਕ ਕੋਈ ਫਰਕ ਮਹਿਸੂਸ ਨਹੀਂ ਸੀ ਹੋ ਰਿਹਾ ਕਿ ਕੱਦੂ ਕਰਕੇ ਝੋਨਾ ਲਗਾਇਆ ਗਿਆ ਹੈ ਜਾਂ ਡਾਇਰੈਕਟ ਸੋਇੰਗ ਹੋਈ ਹੈ । ਇਸ ਕਰਕੇ ਬਹੁਤ ਸਾਰੇ ਤਰੀਕੇ ਅਪਣਾਏ ਜਾ ਸਕਦੇ ਹਨ ਪਰ ਹੁਣ ਮੈਂ ਸਮਾਂ ਦੇਖਦਾ ਹਾਂ ਕਿ ਜਿਵੇਂ ਜਿਵੇਂ ਕਰੋਨਾ ਦਾ ਪਰਕੋਪ ਘੱਟ ਰਿਹਾ ਹੈ, ਸਾਡੀ ਲੇਬਰ ਦੁਬਾਰਾ ਆ ਰਹੀ ਹੈ, ਕਿਉਂਕਿ ਪੰਜਾਬ ਸਰਕਾਰ ਨੇ ਲੇਬਰ ਨੂੰ ਉਸ ਸੰਕਟ ਦੇ ਸਮੇਂ ਵਿੱਚ ਆਪੋ ਆਪਣੇ ਪ੍ਰਦੇਸ਼ਾਂ ਵਿੱਚ ਭੇਜਣ ਵਾਸਤੇ ਬਹੁਤ ਸਾਰੇ ਪ੍ਰਬੰਧ ਕੀਤੇ, ਟਰੇਨਾਂ ਦਾ ਪ੍ਰਬੰਧ ਕੀਤਾ, ਉਹ ਲੋਕ ਬੜੇ ਖੁਸ਼ ਸਨ ਤੇ ਜਦੋਂ ਬਾਕੀ ਸੂਬਿਆਂ ਵਿੱਚ ਪੈਰੇਲਲ ਪ੍ਰਬੰਧ ਨਹੀਂ ਕੀਤਾ ਗਿਆ, ਲੋਕ ਸੈਂਕੜੇ ਨਹੀਂ ਹਜ਼ਾਰਾਂ

ਕਿਲੋਮੀਟਰ ਸੜਕਾਂ ਤੇ ਤੁਰ ਕੇ ਗਏ। ਬਹੁਤ ਸਾਰੇ ਲੋਕਾਂ ਦੀਆਂ ਜਾਨਾਂ ਵੀ ਗਈਆਂ। ਕੰਪੈਰੇਟਿਵਲੀ ਪੰਜਾਬ ਵਿੱਚ ਕੀ ਹੋਇਆ? ਜਿੰਨਾ ਚਿਰ ਉਹ ਪੰਜਾਬ ਵਿੱਚ ਰਹੇ, ਉਨ੍ਹਾਂ ਦੇ ਖਾਣ-ਪਾਣੀ ਦਾ ਪ੍ਰਬੰਧ ਵੀ ਕੀਤਾ ਗਿਆ ਜੇਕਰ ਕਿਸੇ ਨੇ ਵਾਪਸ ਜਾਣ ਦੀ ਗੱਲ ਕੀਤੀ ਤਾਂ ਉਨ੍ਹਾਂ ਨੂੰ ਭੇਜਣ ਦਾ ਪ੍ਰਬੰਧ ਵੀ ਕੀਤਾ ਗਿਆ। ਉਨ੍ਹਾਂ ਵਾਸਤੇ ਟ੍ਰੇਨਾਂ ਵਿੱਚ ਰੋਟੀ-ਪਾਣੀ ਦਾ ਪ੍ਰਬੰਧ ਵੀ ਕੀਤਾ ਗਿਆ। ਪੰਜਾਬ ਦੇ ਉਸ ਬਿਹੇਵੀਅਰ ਨੂੰ ਧਿਆਨ ਵਿੱਚ ਰੱਖ ਕੇ ਸਾਰੀ ਲੇਬਰ ਵਾਪਸ ਆਈ ਹੈ। ਜਿਸ ਨਾਲ ਸਾਡੇ ਲੋਕਾਂ ਦਾ ਟ੍ਰੈਂਡ ਵੀ ਚੇਂਜ ਹੋ ਗਿਆ। ਸਾਰੇ ਉਹੀ ਗੱਲ ਸੋਚਦੇ ਹਨ। ਮੈਂ ਦੇਖਦਾ ਹਾਂ ਕਿ ਸਾਡੇ ਜ਼ਿਲ੍ਹੇ ਵਿੱਚ ਵੀ 33% ਲੋਕਾਂ ਨੇ ਡਾਇਰੈਕਟ ਸੋਇੰਗ ਕੀਤੀ ਸੀ ਪਰ ਹੁਣ ਕਣਕ ਦੇ ਸੀਜ਼ਨ ਤੋਂ ਬਾਅਦ ਦੁਬਾਰਾ ਝੋਨਾ ਲੱਗਣਾ ਹੈ, ਫੇਰ ਲੋਕਾਂ ਨੇ ਉਹ ਪੁਰਾਣਾ ਤਰੀਕਾ ਜਿਹੜਾ ਕਿ ਸਾਨੂੰ ਸੌਖਾ ਲੱਗਦਾ ਹੈ ਕਿ ਪਾਣੀ ਬੇਸ਼ੱਕ ਜਿੰਨਾ ਮਰਜ਼ੀ ਲੱਗ ਜਾਵੇ, ਸਾਨੂੰ ਉਹੀ ਪ੍ਰਬੰਧ ਠੀਕ ਹੈ। ਅਸੀਂ ਫੇਰ ਉਸੇ ਰਵਾਇਤੀ ਤਰੀਕੇ ਵੱਲ ਆ ਜਾਣਾ ਹੈ।

ਮੈਂ ਇਕ ਹੋਰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਸਾਡੇ ਪਿੰਡਾਂ ਦੇ ਛੱਪੜ ਜਿਹੜੇ ਪਾਣੀ ਨੂੰ ਇਕੱਠਾ ਕਰਨ ਵਾਸਤੇ, ਸਟੋਰ ਕਰਨ ਵਾਸਤੇ ਵਰਤੇ ਜਾਂਦੇ ਸਨ, ਪਿਛਲੇ ਸਮੇਂ ਵਿੱਚ ਅਸੀਂ ਦੇਖਦੇ ਰਹੇ ਹਾਂ ਕਿ ਛੱਪੜਾਂ ਦੀ ਸਮੇਂ ਸਿਰ ਖਲਾਈ ਨਾ ਕਰਨ ਕਰਕੇ, ਛੱਪੜਾਂ ਵਿੱਚ ਬੂਟੀ ਪੈਣ ਕਾਰਨ ਅਤੇ ਖਾਸ ਕਰਕੇ ਸਾਡੇ ਪਿੰਡਾਂ ਦੇ ਘਰਾਂ ਵਿੱਚ ਲੋਕਾਂ ਦੁਆਰਾ ਸਬਮਰਸੀਬਲ ਮੋਟਰਾਂ ਲਗਾਈਆਂ ਗਈਆਂ ਹਨ, ਜਿਨ੍ਹਾਂ ਨੂੰ ਉਹ ਦੋ ਨੰਬਰ ਵਿੱਚ ਚਲਾਉਣ ਦੀ ਕੋਸ਼ਿਸ਼ ਕਰਦੇ ਹਨ ਅਤੇ ਜਦੋਂ ਮੋਟਰ ਟੈਂਕੀ ਭਰ ਵੀ ਦਿੰਦੀ ਹੈ ਤਾਂ ਕਿਸੇ ਨੇ ਉਹ ਮੋਟਰ ਬੰਦ ਕਰਨ ਦੀ ਕੋਸ਼ਿਸ਼ ਨਹੀਂ ਕੀਤੀ, ਜਿਸ ਕਾਰਨ ਪਾਣੀ ਓਵਰਫਲੋ ਹੋ ਜਾਂਦਾ ਹੈ। ਜੋ ਕਿ ਛੱਪੜਾਂ ਵਿੱਚ ਜਾਂਦਾ ਹੈ ਅਤੇ ਫੇਰ ਛੱਪੜ ਓਵਰਫਲੋ ਹੋ ਕੇ ਗਲੀਆਂ ਵਿੱਚ ਗੰਦਗੀ ਫੈਲਾਉਂਦੇ ਹਨ। ਪਿਛਲੇ 40-50 ਸਾਲਾਂ ਤੋਂ ਪਿੰਡਾਂ ਦੇ ਛੱਪੜਾਂ ਦੀ ਖਲਾਈ ਨਹੀਂ ਹੋਈ ਸੀ। ਸਪੀਕਰ ਸਾਹਿਬ, ਮੈਂ ਇਹ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਕੋਵਿਡ ਦੇ ਪੀਰੀਅਡ ਵਿੱਚ ਬੜਾ ਕੁਝ ਸਿੱਖਿਆ ਹੈ। ਛੱਪੜਾਂ ਨੂੰ ਓਵਰਫਲੋਇੰਗ ਤੋਂ ਰੋਕਣ ਲਈ ਬੜਾ ਕੁਝ ਕੀਤਾ ਗਿਆ ਹੈ। ਪੱਟੀ ਹਲਕੇ ਵਿੱਚ ਅਸੀਂ ਇਸ ਸਬੰਧੀ ਐਕਸਪੈਰੀਮੈਂਟ ਕੀਤਾ ਹੈ। ਉਥੋਂ ਦੇ 70 ਪਿੰਡਾਂ ਵਿੱਚ ਸੀਵਰੇਜ ਪਾਇਆ ਜਾ ਰਿਹਾ ਹੈ ਜੋ ਕਿ ਸੀਚੇਵਾਲ ਮਾਡਲ ਜਾਂ ਥਾਪਰ ਮਾਡਲ ਤਹਿਤ ਸਾਰੀਆਂ ਗਲੀਆਂ ਅਤੇ ਘਰਾਂ ਵਿੱਚ ਅੰਡਰਗਰਾਊਂਡ ਪਾਈਪਾਂ ਪਾ ਕੇ ਪਾਣੀ ਦੀ ਨਿਕਾਸੀ ਦਾ ਪ੍ਰਬੰਧ ਕਰਨ ਲਈ ਤਿੰਨ ਖੂਹ ਬਣਾ ਰਹੇ ਹਾਂ। ਜਿਨ੍ਹਾਂ ਵਿਚੋਂ ਪਾਣੀ ਅੱਗੇ ਛੱਪੜ ਵਿੱਚ ਰੀਸਾਇਕਲਿੰਗ ਕਰਕੇ ਪਾਇਆ ਜਾਵੇਗਾ। ਛੱਪੜ ਵਿੱਚ ਪੰਪ ਲਗਾ ਕੇ ਉਹ ਪਾਣੀ ਲੋਕਾਂ ਦੀਆਂ ਪੈਲੀਆਂ ਤੱਕ ਪਹੁੰਚਾਉਣ ਦੀ ਕੋਸ਼ਿਸ਼ ਕਰ ਰਹੇ ਹਾਂ। ਸਪੀਕਰ ਸਾਹਿਬ, ਮੈਨੂੰ ਇਹ ਦੱਸਣ ਵਿੱਚ ਖੁਸ਼ੀ ਹੈ ਕਿ ਜਿਨ੍ਹਾਂ ਪੈਲੀਆਂ ਵਿੱਚ ਉਸ ਛੱਪੜ ਦਾ ਪਾਣੀ ਜਾਂਦਾ ਹੈ, ਉਨ੍ਹਾਂ ਪੈਲੀਆਂ ਦੀਆਂ ਫਸਲਾਂ ਦਾ ਰੰਗ ਬਦਲ ਜਾਂਦਾ ਹੈ। ਜਿਸ ਨਾਲ ਲੋਕ ਬਹੁਤ ਖੁਸ਼ ਹਨ ਕਿਉਂਕਿ ਉਨ੍ਹਾਂ ਦੀ ਯੀਲਡ ਵੱਧ ਰਹੀ ਹੈ, ਝਾੜ ਵੱਧ ਰਿਹਾ ਹੈ। ਇਸ ਨਾਲ ਛੱਪੜ ਦੀ ਓਵਰਫਲੋਇੰਗ ਦੀ ਸਮੱਸਿਆ ਵੀ ਹੱਲ ਹੋ ਗਈ ਅਤੇ ਗਲੀਆਂ ਵਿੱਚ ਜਿਹੜਾ ਪਾਣੀ ਤੁਰਿਆ ਫਿਰਦਾ ਸੀ, ਉਹ ਸਮੱਸਿਆ ਵੀ

ਹੱਲ ਹੋ ਗਈ। ਅਸੀਂ ਸਾਈਡ ਵਾਲੀਆਂ ਨਾਲੀਆਂ ਬੰਦ ਕਰਕੇ ਇੰਟਰਲਾਕਿਗ ਟਾਈਲਾਂ ਲਗਾ ਕੇ ਗਲੀਆਂ ਨੂੰ ਲੈਵਲ ਤੇ ਬਣਾਉਣ ਦੀ ਕੋਸ਼ਿਸ਼ ਕੀਤੀ ਹੈ। ਇਸ ਸਭ ਨਾਲ ਪਾਣੀ ਦੀ ਸਮੱਸਿਆ ਵੀ ਹੱਲ ਹੋਈ ਹੈ ਅਤੇ ਵਾਤਾਵਰਣ ਵੀ ਸ਼ੁੱਧ ਹੋਇਆ ਹੈ ਕਿਉਂਕਿ ਬਦਬੂ ਖਤਮ ਹੋਈ ਹੈ ਅਤੇ ਗੰਦਗੀ-ਗੁਰਬਤ ਖਤਮ ਹੋਈ ਹੈ। ਇਸ ਤਰੀਕੇ ਨਾਲ ਅਸੀਂ ਪਾਣੀ ਦਾ ਵੱਡੀ ਪੱਧਰ ਤੇ ਬਚਾਅ ਕਰਨ ਵਿੱਚ ਵੀ ਕਾਮਯਾਬ ਹੋਏ ਹਾਂ। ਮੈਂ PEDA ਡਿਪਾਰਟਮੈਂਟ ਦਾ ਧੰਨਵਾਦੀ ਹਾਂ ਜਿਨ੍ਹਾਂ ਨੇ ਸਾਡੇ 17-18 ਬਲਾਕਾਂ ਵਿੱਚ ਮੋਨੋਬਲਾਕ ਪੰਪ ਬਣਾ ਕੇ ਦਿੱਤੇ ਹਨ। ਅਸੀਂ ਚਾਹੁੰਦੇ ਸੀ ਕਿ ਇਹ ਰੈਗੂਲਰ ਫੀਚਰ ਬਣੇ ਅਤੇ ਪਾਣੀ ਲਗਾਤਾਰ ਲੋਕਾਂ ਦੀਆਂ ਪੈਲੀਆਂ ਵਿੱਚ ਜਾਵੇ। ਸਾਡੀ ਕਿਸੇ ਵੀ ਪੰਚਾਇਤ ਨੂੰ ਪੰਪ ਲਗਾਉਣ ਵਾਸਤੇ ਬਿਜਲੀ ਦਾ ਖਰਚਾ ਨਾ ਕਰਨਾ ਪਵੇ ਜਿਸ ਨਾਲ ਆਉਣ ਵਾਲੇ ਸਮੇਂ ਵਿੱਚ ਇਹ ਪ੍ਰਾਸੈੱਸ ਬੰਦ ਨਾ ਹੋ ਜਾਵੇ। ਮੇਰੀ ਬੇਨਤੀ ਹੈ ਕਿ ਇਹ 16-17 ਬਲਾਕਾਂ ਵਿੱਚ ਲਗਾਏ ਗਏ ਹਨ, ਇਹ ਪ੍ਰਾਸੈੱਸ ਸਾਰੇ ਪਿੰਡਾਂ ਵਿੱਚ ਹੋਣਾ ਚਾਹੀਦਾ ਹੈ ਕਿਉਂਕਿ ਦੁਨੀਆ ਦੇ ਵੱਖ ਵੱਖ ਮੁਲਕਾਂ ਵਿੱਚ ਪਾਣੀ ਦੀ ਰੀਸਾਈਕਲਿੰਗ ਵੱਡੇ ਪੱਧਰ ਤੇ ਕੀਤੀ ਜਾਂਦੀ ਹੈ। ਬੇਸ਼ੱਕ ਇਹ ਪਾਣੀ ਪੀਣ ਵਾਸਤੇ ਨਹੀਂ ਵਰਤਿਆ ਜਾ ਸਕਦਾ ਪਰੰਤੂ ਇਰੀਗੇਸ਼ਨ ਵਾਸਤੇ ਜਾਂ ਹੋਰ ਬਹੁਤ ਸਾਰੇ ਕੰਮਾਂ ਵਾਸਤੇ ਇਹ ਪਾਣੀ ਵਰਤਿਆ ਜਾ ਸਕਦਾ ਹੈ।

ਇਸੇ ਪ੍ਰਕਾਰ ਹੀ ਅਸੀਂ ਪੱਟੀ ਵਿੱਚ STP ਸੀਵਰੇਜ ਟ੍ਰੀਟਮੈਂਟ ਪਲਾਂਟ ਲਗਾ ਰਹੇ ਹਾਂ ਜੋ ਕਿ 9 MLD ਦਾ ਪਲਾਂਟ ਹੈ। ਭਾਵ ਪੱਟੀ ਦਾ ਸੀਵਰੇਜ ਦਾ 9 ਮਿਲੀਅਨ ਲੀਟਰ ਪਾਣੀ ਪ੍ਰਤੀ ਦਿਨ ਖਰਾਬ ਹੋ ਕੇ ਰੋਹੀ ਵਿੱਚ ਜਾ ਰਿਹਾ ਸੀ, ਉਸ ਨੂੰ ਸੰਭਾਲਣ ਵਾਸਤੇ, ਰੀਸਾਈਕਲ ਕਰਨ ਵਾਸਤੇ STP ਲਗਾ ਰਹੇ ਹਾਂ। ਉਸ ਵਿਚੋਂ ਜਿਹੜਾ ਪਾਣੀ ਟ੍ਰੀਟ ਹੋ ਕੇ ਨਿਕਲੇਗਾ, ਉਸ ਨਾਲ ਅਸੀਂ 450 ਏਕੜ ਜ਼ਮੀਨ ਨੂੰ ਪਾਣੀ ਦੇਵਾਂਗੇ। ਇਸ ਵਾਸਤੇ ਅਸੀਂ ਸੋਆਇਲ ਕੰਜ਼ਰਵੇਸ਼ਨ ਡਿਪਾਰਟਮੈਂਟ ਤੋਂ ਪਾਈਪਾਂ ਪਵਾ ਰਹੇ ਹਾਂ। ਇਸ ਪ੍ਰਕਾਰ ਅਸੀਂ ਲੋਕਾਂ ਦੀਆਂ ਜ਼ਮੀਨਾਂ ਨੂੰ free of cost ਪਾਣੀ ਦੇਵਾਂਗੇ। ਪਹਿਲਾਂ ਪਾਣੀ ਵੇਸਟ ਹੁੰਦਾ ਸੀ ਅਤੇ ਗੰਦਗੀ ਫੈਲਾਉਂਦਾ ਸੀ ਹੁਣ ਬਾਕੀ ਬਚੇ residual ਦੀ ਖਾਦ ਬਣਾ ਕੇ ਲੋਕਾਂ ਨੂੰ ਸਪਲਾਈ ਕਰਾਂਗੇ। ਅੱਜ ਜ਼ਰੂਰਤ ਇਸ ਗੱਲ ਦੀ ਹੈ ਕਿ ਇਹੋ ਜਿਹੇ ਮੈਥਡ ਸਾਰੇ ਪੰਜਾਬ ਵਿੱਚ ਅਪਣਾਈਏ ਕਿਉਂਕਿ ਆਉਣ ਵਾਲਾ ਸਮਾਂ ਬੜਾ ਗੰਭੀਰ ਸਮਾਂ ਹੈ। ਬੇਸ਼ੱਕ ਲੋਕ ਇਹ ਸੋਚਦੇ ਹਨ ਕਿ ਵੇਖਾਂਗੇ ਜਦੋਂ ਪਾਣੀ ਖਤਮ ਹੋ ਜਾਵੇਗਾ। ਅੱਜ ਲੋਕ ਸਬਮਰਸੀਬਲ ਪੰਪ ਲਗਾਉਣ ਵਾਸਤੇ ਬਹੁਤ ਜ਼ਿਆਦਾ ਖਰਚਾ ਕਰਦੇ ਹਨ। ਬੇਸ਼ੱਕ ਅੱਜ ਅਸੀਂ ਫਰੀ ਬਿਜਲੀ ਦਿੰਦੇ ਹਾਂ ਪਰੰਤੂ ਜੇਕਰ ਬੋਰ ਕਰਨ ਦਾ, ਬੋਰ ਪਾਉਣ ਦਾ ਖਰਚਾ ਜੋੜਿਆ ਜਾਵੇ ਉਹ ਕਿਤੇ ਵੱਧ ਖਰਚਾ ਬਣ ਜਾਂਦਾ ਹੈ। ਇਸ ਗੰਭੀਰ ਸਮੱਸਿਆ ਵਾਸਤੇ ਸਾਨੂੰ ਕੋਈ ਅਜਿਹਾ ਪ੍ਰਬੰਧ ਕਰਨ ਦੀ ਜ਼ਰੂਰਤ ਹੈ, ਕੋਈ ਐਗਰੀਕਲਚਰ ਪਾਲਿਸੀ ਬਣਾਉਣ ਦੀ ਜ਼ਰੂਰਤ ਹੈ ਕਿ ਪੰਜਾਬ ਵਿੱਚ ਲੋਕਾਂ ਨੂੰ ਅਜਿਹੀਆਂ ਫਸਲਾਂ ਬੀਜਣ ਵਾਸਤੇ ਉਤਸ਼ਾਹਤ ਕਰੀਏ ਜਿਨ੍ਹਾਂ ਵਾਸਤੇ ਪਾਣੀ ਦੀ ਘੱਟ ਲੋੜ ਹੋਵੇ। ਜਿਨ੍ਹਾਂ ਵਿੱਚ ਸਪਰਿੰਕਲਿੰਗ ਦੇ ਰਾਹੀਂ ਤੇ ਡਰਿੱਪ ਇਰੀਗੇਸ਼ਨ ਰਾਹੀਂ ਲੋਕਾਂ ਨੂੰ ਕੋਈ ਨਾ ਕੋਈ ਫੈਸਿਲਿਟੀ ਦੇ ਸਕੀਏ। ਕਿਉਂਕਿ ਇੱਕ

ਰੁਝਾਨ ਪੈ ਗਿਆ ਹੈ, ਅੱਜ ਲੜਾਈ ਇਸ ਗੱਲ ਦੀ ਹੈ ਕਿ ਅਸੀਂ ਝੋਨੇ ਤੇ ਕਣਕ ਦੀ ਫਸਲ ਦੇ ਬਿਨਾਂ ਹੋਰ ਕਿਸੇ ਫਸਲ ਨੂੰ ਬੀਜਣ ਬਾਰੇ ਸੋਚਦੇ ਨਹੀਂ। ਜੇ ਕਿਸਾਨ ਹੋਰ ਕੋਈ ਫਸਲ ਬੀਜਣ ਬਾਰੇ ਸੋਚਦੇ ਹਨ ਤਾਂ ਸੈਂਟਰ ਸਰਕਾਰ ਉਨ੍ਹਾਂ ਫਸਲਾਂ ਦਾ ਵਾਜਬ ਭਾਅ ਨਹੀਂ ਦਿੰਦੀ ਤੇ ਐਮ.ਐਸ.ਪੀ. ਨਹੀਂ ਦਿੰਦੀ। ਲੋਕਾਂ ਨੇ ਤਾਂ ਇੱਥੇ ਮੱਕੀ ਬੀਜ ਕੇ ਵੀ ਵੇਖੀ ਹੈ। ਐਮ.ਐਸ.ਪੀ. ਤਹਿਤ ਰੇਟ ਬੇਸ਼ੱਕ 1800-1900 ਰੁਪਿਆ ਪ੍ਰਤੀ ਕੁਇੰਟਲ ਮੱਕੀ ਦਾ ਮੁੱਲ ਸੀ ਪਰ ਕਿਸਾਨਾਂ ਨੂੰ ਇਹ ਮੁੱਲ 600-700 ਰੁਪਿਆ ਪ੍ਰਤੀ ਕੁਇੰਟਲ ਮਿਲਦਾ ਰਿਹਾ। ਲੋਕਾਂ ਨੇ ਅਲਟੀਮੇਟਲੀ ਮੱਕੀ ਬੀਜਣ ਨੂੰ ਖਤਮ ਕਰ ਦਿੱਤਾ। ਗੰਨਾ ਵੀ ਸਾਡੇ ਲੋਕ ਬੀਜਦੇ ਸਨ। ਸਾਡੀਆਂ ਗੰਨੇ ਦੀਆਂ ਮਿੱਲਾਂ ਵਧੀਆ ਚਲਦੀਆਂ ਸਨ। ਸਾਡੇ ਤਰਨਤਾਰਨ ਜ਼ਿਲ੍ਹੇ ਵਿੱਚ ਸੇਰੋਂ ਮਿੱਲ ਬੜੀ ਮਸ਼ਹੂਰ ਸੀ, ਜ਼ੀਰਾ ਮਿੱਲ ਤੇ ਜਗਰਾਉਂ ਮਿੱਲ ਬੜੀਆਂ ਮਸ਼ਹੂਰ ਸਨ, ਜਿੱਥੇ ਸਾਰੇ ਲੋਕ ਬਹੁਤ ਕਮਾਈ ਕਰਦੇ ਹੁੰਦੇ ਸੀ ਪਰ ਸਮੇਂ ਸਮੇਂ ਦੀਆਂ ਸਰਕਾਰਾਂ ਦੀਆਂ ਗਲਤ ਪਾਲਿਸੀਆਂ ਹੋਣ ਕਰਕੇ ਅੱਜ ਸਾਡੇ ਲੋਕਾਂ ਨੇ ਗੰਨੇ ਵਾਲਾ ਸਰਕਲ ਖਤਮ ਕਰ ਦਿੱਤਾ ਹੈ। ਜਿੱਥੇ ਜਿੱਥੇ ਕਿਤੇ ਮਿੱਲਾਂ ਲੱਗੀਆਂ ਸਨ, ਹੁਣ ਉਥੇ ਕਿਤੇ ਕਲੋਨੀਆਂ ਬਣ ਰਹੀਆਂ ਹਨ, ਕਿਤੇ ਜ਼ੇਲ੍ਹ ਬਣ ਰਹੀ ਹੈ, ਕੋਈ ਉਨ੍ਹਾਂ ਥਾਵਾਂ ਤੇ ਕਬਜ਼ੇ ਕਰਨ ਦੀ ਕੋਸ਼ਿਸ਼ ਕਰਦਾ ਹੈ। ਸੋ, ਮੈਂ ਸਮਝਦਾ ਹਾਂ ਕਿ ਉਹ ਜਿਹੜਾ ਸਮਾਂ ਸੀ, ਸਾਡੇ ਪੁਰਾਣੇ ਲੋਕ ਬੜੇ ਦੂਰ-ਅੰਦੇਸ਼ ਸਨ ਜਿਨ੍ਹਾਂ ਨੇ ਸਰਕਲ ਨੂੰ ਤੋੜਨ ਵਾਸਤੇ, ਡਾਈਵਰਸੀਫਿਕੇਸ਼ਨ ਕਰਨ ਵਾਸਤੇ ਅਜਿਹੇ ਪ੍ਰਬੰਧ ਪੰਜਾਬ ਵਿੱਚ ਕੀਤੇ। ਲੋਕ ਬੜੇ ਚਾਅ-ਚਾਅ ਦੇ ਨਾਲ ਗੰਨਾ ਬੀਜਦੇ ਸੀ। ਲੋਕ ਉਸ ਵਿੱਚੋਂ ਮੋਟੀਆਂ ਕਮਾਈਆਂ ਕਰਦੇ ਸੀ ਪਰ ਲੋਕਾਂ ਨੂੰ ਸਮੇਂ ਸਿਰ ਪੇਮੈਂਟ ਨਾ ਹੋਣ ਕਰਕੇ, ਲੋਕਾਂ ਦੀ ਖੱਜਲ-ਖੁਆਰੀ ਵੱਧ ਹੋਣ ਕਰਕੇ, ਉਹ ਲੋਕ ਅਲਟੀਮੇਟਲੀ ਮੁੜ ਗਏ।

ਸਪੀਕਰ ਸਾਹਿਬ, ਪਰ ਇਸ ਬਾਰੇ ਜੋ ਆਉਣ ਵਾਲਾ ਭਵਿੱਖ ਦਿੱਖ ਰਿਹਾ ਹੈ, ਜੋ ਕਿਸਾਨ ਸੰਘਰਸ਼ ਵੀ ਚੱਲ ਰਿਹਾ ਹੈ, ਉਸ ਕਿਸਾਨ ਸੰਘਰਸ਼ ਤੋਂ ਬਾਅਦ ਕੋਈ ਹੱਲ ਨਿਕਲਣਾ ਚਾਹੀਦਾ ਹੈ। ਬੇਸ਼ੱਕ ਇਹ ਕਿਸਾਨ ਸੰਘਰਸ਼ ਪੰਜਾਬ ਅਤੇ ਹਰਿਆਣੇ ਨਾਲ ਸਬੰਧਤ ਐਮ.ਐਸ.ਪੀ. ਸੀ, ਅਲਟੀਮੇਟਲੀ ਇਹ ਸੰਘਰਸ਼ ਸਰਬ ਦੇਸ਼ ਵਿਆਪੀ ਬਣ ਰਿਹਾ ਹੈ, ਇਹ ਜਨ ਅੰਦੋਲਨ ਬਣ ਰਿਹਾ ਹੈ। ਅੱਜ ਯੂ.ਪੀ. , ਬਿਹਾਰ ਤੇ ਹੋਰ ਸਟੇਟਾਂ ਦੇ ਸਾਰੇ ਲੋਕਾਂ ਨੂੰ ਪਤਾ ਲੱਗਿਆ ਹੈ ਕਿ ਇਹ ਐਮ.ਐਸ.ਪੀ. ਕੀ ਸ਼ੈਅ ਹੈ। ਇਹ ਐਮ.ਐਸ.ਪੀ. ਪੰਜਾਬ ਤੇ ਹਰਿਆਣੇ ਨੂੰ ਕਿਉਂ ਮਿਲਦੀ ਹੈ। ਕਈ ਇਸ ਨੂੰ ਖਤਮ ਕਰਾਉਣ ਵਾਸਤੇ ਪੱਬਾਂ ਭਾਰ ਹੋਏ ਫਿਰਦੇ ਹਨ। ਇਹ ਜਿਹੜਾ ਸਮਾਂ ਅਉਣ ਵਾਲਾ ਦਿਖਦਾ ਹੈ, ਬੇਸ਼ੱਕ ਕੋਈ ਵੀ ਫੈਸਲੇ ਹੋ ਜਾਣ, ਕੋਈ ਵੀ ਸਮਾਂ ਬਣ ਜਾਵੇ ਪਰ ਸਾਡੇ ਵਾਸਤੇ ਇੱਕ ਬੜੇ ਸੰਕਟ ਦੇ ਬੱਦਲ ਸਾਡੇ ਸਿਰ ਤੇ ਮੰਡਰਾ ਰਹੇ ਹਨ। ਸਾਡੇ ਵਾਸਤੇ ਖਤਰਾ ਹੋਰ ਵਧਣ ਦੀ ਤਿਆਰੀ ਕਰ ਰਿਹਾ ਹੈ। ਇਸ ਦੌਰਾਨ ਸਾਨੂੰ ਅਜਿਹੇ ਪ੍ਰਬੰਧ ਕਰਨ ਦੀ ਜ਼ਰੂਰਤ ਹੈ ਕਿ ਆਉਣ ਵਾਲੀ ਜਿਹੜੀ given situation ਹੈ, ਜੋ ਪਾਣੀ ਦਾ ਲੈਵਲ ਥੱਲੇ ਚਲਿਆ ਗਿਆ ਹੈ, ਅੱਜ ਅਸੀਂ ਸਮਝਦੇ ਹਾਂ ਕਿ ਪੰਜਾਬ ਦਾ ਬਹੁਤ ਸਾਰਾ ਹਿੱਸਾ ਡਾਰਕ ਜ਼ੋਨ ਵਿੱਚ ਜਾ ਰਿਹਾ ਹੈ। ਜਿਹੜਾ ਹਿੱਸਾ ਡਾਰਕ

ਜ਼ੋਨ ਵਿੱਚ ਜਾ ਰਿਹਾ ਹੈ, ਉਸ ਵਾਸਤੇ ਆਪਾਂ ਪ੍ਰਬੰਧ ਕੀ ਕਰਨ ਜਾ ਰਹੇ ਹਾਂ? ਸਾਨੂੰ ਸਰਕਾਰ ਨੂੰ ਇਸ ਸਬੰਧ ਵਿੱਚ ਪ੍ਰਬੰਧ ਕਰਨ ਦੀ ਜ਼ਰੂਰਤ ਹੈ। ਐਗਰੀਕਲਚਰ ਮਹਿਕਮਾ ਹੈ, ਮੈਂ ਬੇਨਤੀ ਕਰਾਂਗਾ ਕਿ ਸਾਡੇ ਬਹੁਤ ਸਾਰੇ ਐਗਰੀਕਲਚਰ ਡਿਵੈਲਪਮੈਂਟ ਅਫ਼ਸਰ ਪੰਜਾਬ ਦੇ ਵੱਖ-ਵੱਖ ਖੇਤਰਾਂ ਵਿੱਚ ਸਰਗਰਮ ਹਨ। ਪਰ ਉਨ੍ਹਾਂ ਦੀ ਸਰਗਰਮੀ ਸਿਰਫ ਕਾਗਜ਼ਾਂ ਵਿੱਚ ਜਾਂ ਦਫ਼ਤਰਾਂ ਤੱਕ ਹੀ ਸੀਮਤ ਰਹਿ ਗਈ ਹੈ। ਮੈਨੂੰ ਅੱਜ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਜਿਹੜਾ ਉਨ੍ਹਾਂ ਦਾ ਮੁੱਢਲਾ ਫਰਜ਼ ਬਣਦਾ ਹੈ, ਉਹ ਨਹੀਂ ਨਿਭਾ ਰਹੇ। ਅੱਜ ਅਸੀਂ ਗਰੇਡ ਲੈਣ ਵਾਸਤੇ ਗੱਲ ਕਰਦੇ ਹਾਂ, ਕੋਈ ਫਸਟ ਕਲਾਸ ਅਫ਼ਸਰ ਹੈ, ਕੋਈ ਸੈਕਿੰਡ ਕਲਾਸ ਅਫ਼ਸਰ ਹੈ ਪਰ ਉਹ ਆਪਣੀ ਜ਼ਿੰਮੇਵਾਰੀ ਨਹੀਂ ਨਿਭਾ ਰਹੇ। ਉਨ੍ਹਾਂ ਨੂੰ ਆਪਣੀ ਜ਼ਿੰਮੇਵਾਰੀ ਨਿਭਾਉਣੀ ਚਾਹੀਦੀ ਹੈ ਕਿ ਕਿਸਾਨਾਂ ਨੂੰ ਐਜੂਕੇਟ ਕਰਨ। ਕਦੇ ਸਮਾਂ ਸੀ ਜਦੋਂ ਪੀ.ਏ.ਯੂ. ਸੈਮੀਨਾਰ ਲਗਾਉਂਦੀ ਹੁੰਦੀ ਸੀ, ਕਿਸਾਨ ਐਗਰੀਕਲਚਰ ਯੂਨੀਵਰਸਿਟੀ ਦੇ ਵਿੱਚ ਜਾਂਦੇ ਸਨ। ਉਥੋਂ ਬੀਜ ਲੈ ਕੇ ਆਉਂਦੇ ਸਨ ਤੇ ਵੱਖ-ਵੱਖ ਕਿਸਮਾਂ ਤਿਆਰ ਹੁੰਦੀਆਂ ਸਨ ਪਰ ਹੌਲੀ ਹੌਲੀ ਇਹ ਰੁਝਾਨ ਘੱਟ ਰਿਹਾ ਹੈ। ਅੱਜ ਵੀ ਇਸ ਗੱਲ ਦੀ ਜ਼ਰੂਰਤ ਹੈ ਕਿ ਜਿਹੜਾ ਐਗਰੀਕਲਚਰ ਮਹਿਕਮਾ ਹੈ, ਜਿਹੜੇ ਅਫ਼ਸਰ ਸਾਹਿਬਾਨ ਹਨ, ਜਿਹੜੇ ਸਾਡੇ ਇੰਸਪੈਕਟਰ ਸਾਹਿਬਾਨ ਹਨ, ਉਨ੍ਹਾਂ ਨੂੰ ਇੰਨਾ ਕੁ ਐਜੂਕੇਟ ਕੀਤਾ ਜਾਵੇ ਕਿ ਉਹ ਥਾਂ-ਥਾਂ ਬਲਾਕ ਪੱਧਰ ਤੇ, ਪਿੰਡ ਪੱਧਰ ਤੇ ਸੈਮੀਨਾਰ ਲਗਾਉਣ ਅਤੇ ਲੋਕਾਂ ਨੂੰ ਦੱਸਣ ਕਿ ਤੁਹਾਡੇ ਵਾਸਤੇ ਖਤਰਾ ਆਉਣ ਵਾਲਾ ਹੈ।

ਸਪੀਕਰ ਸਾਹਿਬ, ਧਰਤੀ ਹੇਠਲੇ ਪਾਣੀ ਦਾ ਪੱਧਰ ਘੱਟ ਰਿਹਾ ਹੈ। ਕਿਉਂਕਿ ਗਲੋਬਲ ਵਾਰਮਿੰਗ ਦਾ ਮਾਮਲਾ ਹੈ, ਗਲੋਬਲ ਵਾਰਮਿੰਗ ਹੋਣ ਕਾਰਨ ਅਸੀਂ ਕਹਿ ਨਹੀਂ ਸਕਦੇ ਕਿ ਮਾਨਸੂਨ ਮੌਸਮ ਦੌਰਾਨ ਸਾਰੀ ਭਾਰੀ ਬਰਸਾਤ ਹੋਵੇਗੀ, ਉਸ ਮੌਸਮ ਵਿੱਚ ਬਰਸਾਤ ਘੱਟ ਵੀ ਹੋ ਸਕਦੀ ਹੈ। ਸਾਡੇ ਦਰਿਆਵਾਂ ਵਿੱਚ ਪਾਣੀ ਦਾ ਲੈਵਲ ਘੱਟ ਰਿਹਾ ਹੈ। ਸਾਡੀਆਂ ਨਹਿਰਾਂ ਵਿੱਚ ਪਾਣੀ ਦਾ ਲੈਵਲ ਘੱਟ ਰਿਹਾ ਹੈ। ਇਸ ਗੱਲ ਨੂੰ ਕੋਈ prempt ਨਹੀਂ ਕਰ ਸਕਦਾ, ਕੋਈ predict ਨਹੀਂ ਕਰ ਸਕਦਾ ਕਿ ਆਉਣ ਵਾਲੇ ਸਮੇਂ ਵਿੱਚ ਸਾਨੂੰ ਪਾਣੀ ਮਿਲ ਸਕਦਾ ਹੈ ਕਿ ਨਹੀਂ । ਇਸ ਕਰਕੇ ਸਾਨੂੰ ਸਾਰਿਆਂ ਨੂੰ ਸੋਚਣਾ ਹੋਵੇਗਾ। ਕਿਉਂਕਿ ਇਸ ਸਬੰਧੀ ਕੰਸਰਨ ਇਕੱਲੀ ਕਾਂਗਰਸ, ਅਕਾਲੀ ਦਲ ਜਾਂ ਆਮ ਆਦਮੀ ਪਾਰਟੀ ਦਾ ਨਹੀਂ ਹੈ। ਇਹ ਸਾਰੇ ਆਮ ਲੋਕਾਂ ਦਾ ਕੰਸਰਨ ਹੈ ਕਿ ਆਉਣ ਵਾਲੇ ਸਮੇਂ ਵਿੱਚ ਕਿਤੇ ਸਾਡੇ ਇੱਥੇ ਰਾਜਸਥਾਨ ਵਾਂਗੂੰ ਰੇਗਿਸਤਾਨ ਵਰਗੀਆਂ ਜ਼ਮੀਨਾਂ ਨਾ ਬਣ ਜਾਣ। ਫੇਰ ਜਿਹੜੇ ਸਾਡੇ ਦੋ-ਦੋ ਚਾਰ-ਚਾਰ ਕਿੱਲੇ ਵਾਲੇ ਲੋਕ ਅੱਜ ਆਰਾਮ ਨਾਲ ਰੋਟੀ ਖਾਂਦੇ ਹਨ ਅਤੇ ਮਾੜਾ ਮੋਟਾ ਗੁਜ਼ਾਰਾ ਕਰਦੇ ਹਨ, ਫਿਰ ਉਨ੍ਹਾਂ ਦਾ ਗੁਜ਼ਾਰਾ ਕਿਵੇਂ ਹੋਵੇਗਾ? ਵੈਸੇ ਸਾਡੇ ਪੰਜਾਬੀ ਬੜੇ ਅੱਛੀ ਸੋਚ ਰੱਖਦੇ ਹਨ। ਇਹ ਬੜੇ ਐਨਰਜੈਟਿਕ ਹਨ, ਇਹ ਕਈ ਕਈ ਦਿਨ ਸੜਕਾਂ ਤੇ ਜੰਗਲ ਪਾਰ ਕਰ ਕਰ ਕੇ ਵਿਦੇਸ਼ਾਂ ਦੇ ਵਿੱਚ ਵੀ ਪਹੁੰਚ ਜਾਂਦੇ ਹਨ। ਇਨ੍ਹਾਂ ਨੇ ਮੁਸ਼ਕਿਲਾਂ ਕੱਟ ਕੇ ਰੁਜ਼ਗਾਰ ਹਾਸਲ ਕਰਨ ਵਾਸਤੇ ਵਿਦੇਸ਼ਾਂ ਵਿੱਚ ਵੀ ਆਪਣੀ ਜਗ੍ਹਾ ਬਣਾਈ ਹੈ। ਸਾਡੇ ਨੌਜਵਾਨ ਲੱਖਾਂ ਦਾ ਤਾਦਾਦ ਵਿੱਚ ਵਿਦੇਸ਼ਾਂ ਵਿੱਚ ਜਾਂਦੇ ਹਨ। ਉਹ ਆਪਣੇ ਭਵਿੱਖ ਨੂੰ ਧਿਆਨ ਵਿੱਚ ਰੱਖ ਕੇ ਉਥੇ ਜਾਂਦੇ ਹਨ। ਮੈਂ ਸਮਝਦਾ ਹਾਂ

ਕਿ ਸਾਡਾ ਕੋਈ ਵੀ ਪਰਿਵਾਰ ਜੋ ਹੈ, ਉਸ ਦਾ ਬੇਸ਼ੱਕ ਇਕੱਲਾ ਹੀ ਬੱਚਾ ਹੋਵੇ, ਅੱਜ ਉਹ ਵਿਦੇਸ਼ਾਂ ਵਿੱਚ ਭੱਜਿਆ ਜਾ ਰਿਹਾ ਹੈ, ਕੋਈ ਕੈਨੇਡਾ ਵਿੱਚ, ਕੋਈ ਅਮਰੀਕਾ ਵਿੱਚ ਜਾ ਰਿਹਾ ਹੈ। ਈਵਨ ਸਾਡੇ ਨੌਜਵਾਨ ਦੁਬਈ ਵਰਗੇ ਮੁਲਕਾਂ ਵਿੱਚ ਜਾ ਕੇ ਵੀ ਕੰਸਟ੍ਰਕਸ਼ਨ ਦਾ ਕੰਮ ਕਰਦੇ ਹਨ। ਕਿਉਂਕਿ ਉਨ੍ਹਾਂ ਨੂੰ ਆਉਣ ਵਾਲਾ ਭਵਿੱਖ ਤੇ ਡਰ ਸਾਹਮਣੇ ਦਿਖਾਈ ਦਿੰਦਾ ਹੈ, ਇਹ ਸੀਰੀਅਸ ਮੈਟਰ ਹੈ। ਇਸ ਵਾਸਤੇ ਖਾਸ ਕਰਕੇ ਸਾਰੇ ਮਹਿਕਮੇ ਜੋ ਹਨ, ਉਹ ਆਪਣੀ ਭੂਮਿਕਾ ਨਿਭਾ ਸਕਦੇ ਹਨ। ਪੇਂਡੂ ਵਿਕਾਸ ਮਹਿਕਮਾ ਬਹੁਤ ਕੁਝ ਕਰ ਸਕਦਾ ਹੈ, ਇਹ ਬੜੀ ਵੱਡੀ ਭੂਮਿਕਾ ਨਿਭਾ ਸਕਦਾ ਹੈ। ਅਸੀਂ ਪਿੰਡਾਂ ਦੇ ਛੱਪੜਾਂ ਦੀ ਰੀਸਾਈਕਲਿੰਗ ਕਰ ਸਕਦੇ ਹਾਂ। ਅਸੀਂ ਰੇਨ ਹਾਰਵੈਸਟਿੰਗ ਕਰ ਸਕਦੇ ਹਾਂ। ਇਸ ਵਾਸਤੇ ਜਿਹੜੇ ਮਾੜੇ ਮੋਟੇ ਖੂਹ ਬਣਾਏ ਹੋਏ ਹਨ, ਉਨ੍ਹਾਂ ਦੀ ਵੀ ਰੈਗੂਲਰ ਮੈਨਟੇਨੈਂਸ ਨਹੀਂ ਹੋ ਰਹੀ।ਪਾਣੀ ਦੇ ਸਟੋਰੇਜ ਦੇ ਵਿਚ ਸਮੱਸਿਆ ਆਉਂਦੀ ਹੈ। ਮੈਂ ਸਮਝਦਾ ਹਾਂ ਕਿ ਜਦੋਂ ਬਾਰਸ਼ ਹੁੰਦੀ ਹੈ ਤਾਂ ਉਸ ਦਾ ਪਾਣੀ ਸਾਡੀਆਂ ਗਲੀਆਂ ਵਿਚੋਂ ਹੀ ਨਿਕਲ ਜਾਵੇ ਤਾਂ ਉਸੇ ਨੂੰ ਅਸੀਂ ਬੜੀ ਵੱਡੀ ਉਪਲੱਬਧੀ ਸਮਝਦੇ ਹਾਂ। ਪਰ ਉਹ ਰੇਨਿੰਗ ਵਾਟਰ ਸਾਂਭਣਾ ਤੇ ਉਸ ਨੂੰ ਵਰਤਣ ਲਈ ਰੀਸਾਈਕਲ ਕਰਨ ਲਈ ਸਾਡੇ ਕੋਲ ਕੋਈ ਪ੍ਰਬੰਧ ਨਹੀਂ ਹੈ। ਸਾਡੇ ਕੋਲ ਬਹਤ ਸਾਰੇ ਮਹਿਕਮੇ ਹਨ, ਜਿਨ੍ਹਾਂ ਦੇ ਵੱਖ ਵੱਖ ਕੰਮ ਡਿਫਾਇਨ ਕੀਤੇ ਹੋਏ ਹਨ ਪਰ ਅੱਜ ਸਮਾਂ ਆ ਗਿਆ ਹੈ ਕਿ ਸਾਨੂੰ ਐਕਸ਼ਨ ਓਰੀਐਂਟਿਡ ਅਪਰੋਚ ਅਪਣਾਉਣੀ ਪਵੇਗੀ ਕਿਉਂਕਿ ਹੋ ਸਕਦਾ ਹੈ ਕਿ 10-20 ਸਾਲਾਂ ਵਿਚ ਇਹ ਬੜੀ ਵੱਡੀ ਸਮੱਸਿਆ ਬਣ ਜਾਵੇ। ਸੋ, ਸਾਨੂੰ ਉਨ੍ਹਾਂ ਸਾਰੀਆਂ ਸਮੱਸਿਆਵਾਂ ਨੂੰ ਧਿਆਨ ਵਿਚ ਰੱਖ ਕੇ ਇਹ ਸਾਰੇ ਪ੍ਰਬੰਧ ਕਰਨੇ ਪੈਣੇ ਹਨ ਕਿ ਜਿਥੇ ਪਹਿਲਾਂ ਹੀ ਪਾਣੀ ਘੱਟ ਰਿਹਾ ਹੈ, ਉਥੇ ਡਾਈਵਰਸੀਫਿਕੇਸ਼ਨ ਦੀ ਨੀਤੀ ਦੇ ਤਹਿਤ ਕੋਈ ਐਸੀ ਗੱਲ ਕੀਤੀ ਜਾਵੇ ਕਿ ਲੋਕਾਂ ਨੂੰ ਭਰੋਸਾ ਦਿਵਾਇਆ ਜਾਵੇ ਕਿ ਜੇਕਰ ਤੁਸੀਂ ਫਲਾਣੀ ਫਸਲ ਬੀਜੋਗੇ ਤਾਂ ਅਸੀਂ ਇਸ ਨੂੰ ਚੁੱਕਣ ਵਾਸਤੇ ਪ੍ਰਬੰਧ ਕਰਾਂਗੇ। ਇਹ ਸਾਨੂੰ ਹੀ ਕਰਨਾ ਪੈਣਾ ਹੈ ਕਿਉਂਕਿ ਸੈਂਟਰ ਸਰਕਾਰ ਦਾ ਪੰਜਾਬ ਪ੍ਰਤੀ ਰਵੱਈਆ ਬਹੁਤ ਕਠੋਰ ਹੈ। ਅਸੀਂ ਇਸ ਦੀ ਜਿੰਨੀ ਵੀ ਨਿੰਦਾ ਕਰੀਏ, ਉਹ ਥੋਹੜੀ ਹੈ। ਆਪਾਂ ਤਾਂ ਇਸ ਸਦਨ ਵਿਚ ਉਨ੍ਹਾਂ ਕਿਸਾਨਾਂ ਨੂੰ ਸ਼ਰਧਾਂਜਲੀ ਵੀ ਭੇਂਟ ਕੀਤੀ ਹੈ ਜਿਹੜੇ ਵਿਚਾਰੇ ਆਪਣੇ ਹੱਕਾਂ ਲਈ ਲੜਦੇ ਲੜਦੇ ਮਰ ਗਏ ਪਰ ਸੈਂਟਰ ਸਰਕਾਰ ਨੇ ਤਾਂ ਦੋ ਸ਼ਬਦ ਵੀ ਉਨ੍ਹਾਂ ਵਾਸਤੇ ਹਮਦਰਦੀ ਦੇ ਨਹੀਂ ਕਹੇ। ਸੋ, ਉਨ੍ਹਾਂ ਕੋਲੋਂ ਬਹੁਤੀ ਆਸ ਰੱਖਣੀ ਸਾਡੇ ਲਈ ਫਾਇਦੇਮੰਦ ਨਹੀਂ ਹੈ। ਜਿਹੜੇ ਵੱਡੇ ਵੱਡੇ ਜਿਹੜੇ ਕਾਰਖਾਨੇਦਾਰ ਹਨ, ਵੱਡੀਆਂ ਐਮ.ਐਨ.ਸੀਜ਼ ਵਾਲੇ ਹਨ, ਉਨ੍ਹਾਂ ਦੇ ਮਸਲੇ ਸੁਲਝਾਉਣ ਵਾਸਤੇ ਤਾਂ ਸਮਾਂ ਹੈ ਪਰ ਜਿਹੜੇ ਸਾਡੇ ਦੇਸ਼ ਦੇ ਕਿਸਾਨ, ਜੋ ਸਾਡਾ ਢਿੱਡ ਭਰ ਰਹੇ ਹਨ, ਉਨ੍ਹਾਂ ਵਾਸਤੇ ਸੈਂਟਰ ਸਰਕਾਰ ਕੋਲ ਸਮਾਂ ਹੀ ਨਹੀਂ ਹੈ। ਸੋ, ਪੰਜਾਬ ਨੂੰ ਹੁਣ ਸਿਰ ਜੋੜ ਕੇ ਬੈਠਣ ਦੀ ਜ਼ਰੂਰਤ ਹੈ। ਮੈਂ ਸਮਝਦਾ ਹਾਂ ਕਿ ਕੋਈ ਆਲ ਪਾਰਟੀ ਕਮੇਟੀ ਹੀ ਬਣਾ ਦਿੱਤੀ ਜਾਵੇ ਕਿਉਂਕਿ ਇਹ ਜਿਹੜਾ ਸੰਕਟ ਸਾਡੇ ਸਾਹਮਣੇ ਆ ਰਿਹਾ ਹੈ, ਇਹ ਇਕੱਲਾ ਕਾਂਗਰਸ ਜਾਂ ਅਕਾਲੀ ਦਲ ਵਾਸਤੇ ਨਹੀਂ ਹੈ, ਇਹ ਸਾਰੇ ਪੰਜਾਬ ਦਾ ਸੰਕਟ ਹੈ। ਸੋ, ਲੋਕ ਹਿੱਤ ਦੇ ਮਾਮਲਿਆਂ ਤੇ ਸਾਨੂੰ ਸਿਰ ਜੋੜਨ ਦੀ ਜ਼ਰੂਰਤ ਹੈ ਕਿਉਂਕਿ ਪਾਣੀ ਦਾ ਬਹੁਤ

ਗੰਭੀਰ ਸੰਕਟ ਹੈ। ਆਪਾਂ ਇਕ ਦੂਜੇ ਨੂੰ ਨੀਵਾਂ ਦਿਖਾਉਣ ਵਾਸਤੇ ਪੂਰਾ ਜ਼ੋਰ ਲਗਾ ਦਿੰਦੇ ਹਾਂ। ਮੈਨੂੰ ਕਈ ਵਾਰ ਬਾਹਰਲੇ ਦੇਸ਼ਾਂ ਵਿਚ ਜਾਣ ਦਾ ਮੌਕਾ ਮਿਲਿਆ ਹੈ। ਇੰਗਲੈਂਡ ਅਤੇ ਕੈਨੇਡਾ ਵਿਚ ਸਭ ਤੋਂ ਵੱਧ ਪਾਣੀ ਰੀਸਾਈਕਲਿੰਗ ਦਾ ਯੂਜ਼ ਕਰਦੇ ਹਨ। ਇਨ੍ਹਾਂ ਦੇਸ਼ਾਂ ਵਿਚ ਬਹੁਤ ਵੱਡੇ ਵੱਡੇ ਐਸ.ਟੀ.ਪੀ. ਲੱਗੇ ਹੋਏ ਹਨ। ਮੈਨੂੰ ਅੱਜ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਪੰਜਾਬ ਦੇ ਵਿਚ ਕਈ ਥਾਵਾਂ ਤੇ ਐਸ.ਟੀ.ਪੀ. ਲੱਗੇ ਹਨ, ਉਸ ਦਾ ਜਿਹੜਾ ਟਰੀਟਡ ਵਾਟਰ ਹੈ, ਜਿਥੇ ਕਰੋੜਾਂ ਰੁਪਿਆ ਲਗਾ ਕੇ ਅਸੀਂ ਪਾਣੀ ਨੂੰ ਟਰੀਟ ਕਰਦੇ ਹਾਂ ਉਸ ਪਾਣੀ ਨੂੰ ਸਾਂਭਣ ਵਾਸਤੇ ਸਾਡੇ ਕੋਲ ਪ੍ਰਬੰਧ ਕੋਈ ਨਹੀਂ ਹੈ। ਸਾਡਾ ਜਿਹੜਾ ਸੋਇਲ ਕੰਨਜ਼ਰਵੇਸ਼ਨ ਡਿਪਾਰਟਮੈਂਟ ਹੈ, ਜਿਸ ਦੀ ਇਹ ਜ਼ਿੰਮੇਵਾਰੀ ਬਣਦੀ ਹੈ ਕਿ ਇਸ ਦੇ ਪ੍ਰਬੰਧਨ ਵਾਸਤੇ ਕੋਈ ਕੰਮ ਕਰੇ, ਉਹ ਵੀ ਹੱਥ ਤੇ ਹੱਥ ਧਰਕੇ ਚੁੱਪ ਬੈਠਾ ਹੈ। ਅਸੀਂ ਟਰੀਟਡ ਪਾਣੀ ਵੀ ਵੇਸਟ ਕਰ ਰਹੇ ਹਾਂ। ਸੋ, ਐਨੇ ਵੱਡੇ ਪਲਾਂਟ ਲਗਾਉਣ ਦਾ ਵੀ ਕੋਈ ਫਾਇਦਾ ਨਹੀਂ ਹੈ। ਸੋ, ਮੇਰੀ ਬੇਨਤੀ ਹੈ ਕਿ ਇਹ ਯਕੀਨੀ ਬਣਾਇਆ ਜਾਵੇ ਕਿ ਹਰ ਸ਼ਹਿਰ, ਹਰ ਪਿੰਡ ਵਿਚ ਇਹ ਐਸ.ਟੀ.ਪੀ. ਲੱਗਣ ਤਾਂ ਕਿ ਉਨ੍ਹਾਂ ਦਾ ਟਰੀਟਡ ਵਾਟਰ ਯੂਜ਼ ਕਰ ਸਕੀਏ। ਪਿੰਡਾਂ ਦੇ ਵਿਚ ਵੀ ਜਿਹੜੇ ਸਾਡੇ ਕੁਦਰਤੀ ਸਾਧਨ ਜਿਵੇਂ ਛੱਪੜ ਸਨ। ਕਈ ਪਿੰਡਾਂ ਵਿਚ ਦੋ ਦੋ ਤਿੰਨ ਤਿੰਨ ਚਾਰ ਚਾਰ ਛੱਪੜ ਹਨ। ਕਈਂ ਪਿੰਡਾਂ ਨੇ ਤਾਂ ਛੱਪੜਾਂ ਨੂੰ ਸਾਈਡਾਂ ਤੋਂ ਪੱਕਾ ਕਰਕੇ ਸੰਭਾਲ ਕੀਤੀ ਹੈ ਪਰ ਕਈ ਥਾਵਾਂ ਤੇ ਛੱਪੜਾਂ ਦਾ ਕੇਵਲ ਨਾਮ ਰਹਿ ਗਿਆ। ਉਨ੍ਹਾਂ ਵਿਚ ਅੰਤਾਂ ਦੀ ਬੂਟੀ ਪੈਦਾ ਹੋਣ ਕਰਕੇ, 30-30 ਸਾਲਾਂ ਤੋਂ ਸਾਫ ਨਾ ਹੋਣ ਕਰਕੇ ਜਦੋਂ ਉਨ੍ਹਾਂ ਵਿਚ ਪਾਣੀ ਇਕੱਠਾ ਹੁੰਦਾ ਹੈ ਤਾਂ ਉਹ ਵੀ ਗੰਦਾ ਹੋ ਜਾਂਦਾ ਹੈ। ਅਸੀਂ ਕਰੋਨਾ ਕਰਕੇ ਤਾਂ ਡਰ ਰਹੇ ਹਾਂ ਪਰ ਹਜ਼ਾਰਾਂ ਐਸੇ ਜਰਮਜ਼ ਹਨ, ਜਿਹੜੇ ਗੰਦੇ ਪਾਣੀ ਤੋਂ ਪੈਦਾ ਹੁੰਦੇ ਹਨ, ਜੋ ਪੈਰ੍ਹਾਂ, ਹੱਥਾਂ ਅਤੇ ਮੂੰਹ ਰਾਹੀਂ ਸਾਡੇ ਘਰਾਂ ਵਿਚ ਅਤੇ ਸਾਡੇ ਸਰੀਰ ਵਿਚ ਦਾਖਲ ਹੋ ਕੇ ਭਿਆਨਕ ਬਿਮਾਰੀਆਂ ਪੈਦਾ ਕਰਦੇ ਹਨ। ਕੈਂਸਰ ਵਰਗੀਆਂ ਬਿਮਾਰੀਆਂ ਦੂਜੀ, ਤੀਜੀ, ਚੌਥੀ ਸਟੇਜ ਤੇ ਪਹੁੰਚ ਜਾਂਦੀਆਂ ਹਨ। ਪਰ ਅਸੀਂ ਕੁੱਝ ਕਰ ਨਹੀਂ ਸਕਦੇ। ਬੇਸ਼ਕ ਸਰਕਾਰ ਨੇ ਸਿਹਮ ਬੀਮਾ ਯੋਜਨਾ ਲਾਗੂ ਕੀਤੀ ਹੈ ਪਰ ਅਸਲ ਵਿਚ ਜਦੋਂ ਬਿਮਾਰੀ ਇਕ ਸਟੇਜ ਤੋਂ ਅਗਾਂਹ ਲੰਘ ਜਾਂਦੀ ਹੈ ਤਾਂ ਉਦੋਂ ਪੈਸਾ ਵੀ ਕਿਸੇ ਕੰਮ ਨਹੀਂ ਆਉਂਦਾ। ਸੋ, ਮੈਂ ਬੇਨਤੀ ਕਰਦਾ ਹਾਂ ਕਿ ਬਹੁਤੀਆਂ ਬਿਮਾਰੀਆਂ ਗੰਦੇ ਪਾਣੀ ਤੋਂ ਪੈਦਾ ਹੁੰਦੀਆਂ ਹਨ। ਅੱਜ ਤਾਂ ਡਾਕਟਰ ਵੀ ਕਹਿੰਦੇ ਹਨ ਕਿ ਜਿਹੜੀ ਆਲੇ ਦੁਆਲੇ ਦੀ ਗੰਦਗੀ ਹੈ, ਇਨਵਾਇਰਮੈਂਟ ਵਿਚ ਪੌਲਿਊਸ਼ਨ ਹੈ, ਪਾਣੀ ਦੇ ਵਿਚ ਪੌਲਿਊਸ਼ਨ ਹੈ, ਬਹੁਤ ਸਾਰੀਆਂ ਬਿਮਾਰੀਆਂ ਇਸ ਨਾਲ ਪੈਦਾ ਹੁੰਦੀਆਂ ਹਨ। ਇਹ ਬਹੁਤ serious concern ਹੈ। ਮੈਂ ਆਪਣੀ ਕਾਂਗਰਸ ਪਾਰਟੀ ਵੱਲੋਂ ਬੇਨਤੀ ਕਰਨੀ ਚਾਹੁੰਦਾ ਹਾਂ। ਇਹ ਸਾਰੀਆਂ ਦਾ ਸਾਝਾਂ ਮਾਮਲਾ ਹੈ। ਪਾਣੀ ਜੇ ਘੱਟ ਗਿਆ। ਮੈਂ ਕੁਝ ਸਮਾਂ ਜੋਧਪੁਰ ਜੇਲ੍ਹ ਦੇ ਵਿੱਚ ਵੀ ਰਿਹਾ ਹਾਂ, ਉਥੇ ਪਾਣੀ ਦਾ ਪ੍ਰਬੰਧ ਨਹੀਂ ਸੀ। ਪਾਣੀ ਟਰੇਨ ਦੇ ਵਿੱਚ ਆਉਂਦਾ ਸੀ। ਟਰੇਨ ਦੇ ਵਿੱਚੋਂ ਪਾਣੀ ਲੈਣਾ ਪੈਂਦਾ ਸੀ, ਉਹੀ ਪੀਣਾ, ਉਸ ਨਾਲ ਹੀ ਨਹਾਉਣਾ, ਸੰਕੋਚ ਸੰਕੋਚ ਕੇ 5-5 ਲੀਟਰ ਨਾਲ ਨਹਾਉਣਾ।ਅੱਜ ਪਾਣੀ ਨੂੰ ਸੰਭਾਲਣ ਦੀ ਜ਼ਰੂਰਤ ਹੈ, ਇਹ ਕਿਤੇ ਸਿਚੁਏਸ਼ਨ ਪੰਜਾਬ ਦੀ

ਨਾ ਬਣ ਜਾਵੇ। ਅਸੀਂ ਆਰ.ਓ ਘਰਾਂ ਦੇ ਵਿੱਚ ਲਗਾ ਕੇ ਪਾਣੀ ਨੂੰ ਸਾਫ ਕਰਨ ਦੀ ਕੋਸ਼ਿਸ਼ ਕਰਦੇ ਹਾਂ। ਆਰ.ਓ ਦੀ ਸਮੇਂ ਸਿਰ ਸਰਵਿਸ ਨਹੀਂ ਕਰਵਾਉਂਦੇ। ਆਰ.ਓ ਚੋਕ ਹੋ ਜਾਂਦੇ ਹਨ, ਫਿਰ ਅਸੀਂ ਗੰਦਾ ਪਾਣੀ ਪੀਂਦੇ ਹਾਂ। ਇਨ੍ਹਾਂ ਸਾਰੀਆਂ ਗੱਲਾਂ ਤੋਂ ਬਚਣ ਵਾਸਤੇ ਸਰਦਾਰ ਨੇ ਬੜੀ ਕੋਸ਼ਿਸ਼ ਕੀਤੀ ਹੈ। ਬੜੇ ਢੂੰਘੇ ਢੂੰਘੇ ਟਿਊਬਵੈੱਲ ਲਗਾਏ ਹਨ। ਟਿਊਬਵੈੱਲਾਂ ਦੇ ਪਾਣੀ ਵਿੱਚ ਟੀ.ਡੀ.ਐਸ ਚੈੱਕ ਕਰਕੇ ਲੋਕਾਂ ਨੂੰ ਪਾਣੀ ਦਿੱਤਾ ਜਾਂਦਾ ਹੈ।ਇਸ ਦੀ ਐਜੂਕੇਸ਼ਨ ਵੀ ਦੇਣੀ ਚਾਹੀਦੀ ਹੈ। ਜਦੋਂ ਅਸੀਂ ਪਿੰਡਾਂ ਦੇ ਵਿੱਚ ਕੋਈ deep tubewell ਲਗਾਉਂਦੇ ਹਾਂ, ਲੋਕਾਂ ਨੂੰ ਸਰਕਾਰੀ water supply ਦਿੰਦੇ ਹਾਂ। 24 ਘੰਟੇ ਸਰਕਾਰ ਨੇ ਪਾਣੀ ਦੇਣ ਦਾ ਪ੍ਰਬੰਧ ਕੀਤਾ ਹੈ। ਲੋਕਾਂ ਨੂੰ ਜਦੋਂ ਅਸੀਂ ਕਹਿੰਦੇ ਹਾਂ ਕਿ ਭਾਈ ਆਪੋ ਆਪਣੀਆਂ ਮੋਟਰਾਂ ਬੰਦ ਕਰ ਦਿਓ, ਤੁਸੀਂ ਘਰਾਂ ਦੇ ਵਿੱਚ 100-150ਫੁੱਟ ਤੇ submersible motors ਲਗਾਈਆਂ ਹਨ। ਉਹੀ ਪਾਣੀ ਪੀਂਦੇ ਹੋ, ਉਸੇ ਨਾਲ ਆਟਾ ਗੁੰਨਦੇ ਹੋ, ਉਹੀ ਪਾਣੀ ਸਬਜ਼ੀ ਵਿੱਚ ਪਾਉਂਦੇ ਹੋ, ਇਹ ਪਾਣੀ ਤੁਹਾਡਾ ਨੁਕਸਾਨ ਕਰੇਗਾ। ਕਿਉਂਕਿ ਕਈ ਵਾਰ ਜਦੋਂ ਅਸੀਂ ਦੇਖਦੇ ਹਾਂ ਕਿ ਕਿਸੇ ਨੂੰ ਕਾਲਾ ਪੀਲੀਆ ਹੋਇਆ ਹੈ। ਕਹਿੰਦੇ ਹਨ ਕਿ ਇਹ ਤਾਂ ਸ਼ਰਾਬ ਨਹੀਂ ਪੀਂਦਾ ਇਸ ਨੂੰ ਕਾਲਾ ਪੀਲੀਆ ਕਿਵੇਂ ਹੋ ਗਿਆ। ਕਾਲਾ ਪੀਲੀਆ ਗੰਦੇ ਪਾਣੀ ਤੋਂ ਵੀ ਹੋ ਸਕਦਾ ਹੈ। ਇਸ ਕਰਕੇ ਅਸੀਂ ਲੋਕਾਂ ਕੋਲ ਜ਼ਬਰਦਸਤੀ ਜਾ ਜਾ ਕੇ ਮੋਟਰਾਂ ਬੰਦ ਕਰਵਾਉਂਦੇ ਹਾਂ। ਕਈ ਵਾਰ ਪਿੰਡਾਂ ਦੇ ਜਿਹੜੀ ਸਰਕਾਰੀ ਪਾਣੀ ਦੀ ਟੂਟੀ ਲੱਗੀ ਹੁੰਦੀ ਹੈ, ਉਹ ਘਰਾਂ ਵਿੱਚ ਟੁੱਟ ਜਾਂਦੀ ਹੈ, ਕੋਈ ਦੁਬਾਰਾ ਟੂਟੀ ਲਗਾਉਣ ਦੀ ਕੋਸ਼ਿਸ਼ ਨਹੀਂ ਕਰਦਾ ਹੈ। ਜਿੰਨਾਂ ਚਿਰ ਪਾਣੀ ਚਲਦਾ ਪਾਣੀ ਵੇਸਟ ਜਾ ਰਿਹਾ ਹੁੰਦਾ ਹੈ। ਅਸੀਂ ਕਹਿੰਦੇ ਹਾਂ ਕਿ ਬੇਸ਼ਕ ਪਾਣੀ 2 ਡਰੰਮ, 4 ਡਰੰਮ ਜਿੰਨੇ ਵਰਤਣੇ ਹਨ, ਵਰਤੋਂ ਪਰ ਇਸ ਨੂੰ ਵੇਸਟ ਨਾ ਕਰੋ, ਟੂਟੀ ਲਗਾ ਕੇ ਰੱਖੋ। ਇਹ ਬਹੁਤ ਸਾਰੀਆਂ ਗੱਲਾਂ ਅੱਜ ਦੇ ਯੁੱਗ ਵਿੱਚ ਮਹੱਤਤਾ ਰੱਖਦੀਆਂ ਹਨ। ਸਰਕਾਰ ਨੇ ਕੋਸ਼ਿਸ਼ ਕੀਤੀ ਹੈ। Open defecation ਕੀਤੀ ਹੈ। ਲੋਕਾਂ ਦੇ ਘਰਾਂ ਵਿੱਚ toilets ਬਣਾਈਆਂ ਹਨ। ਸਮਾਜਿਕ ਬੁਰਿਆਈ ਨੂੰ ਦੂਰ ਕੀਤਾ ਹੈ। ਪਾਣੀ ਦਾ ਪ੍ਰਬੰਧ ਕੀਤਾ। ਪਰ ਇਸ ਦੇ ਵਿੱਚ ਅੱਜ ਬਹੁਤ ਕੁਝ ਹੋਣ ਵਾਲਾ ਹੈ।ਮੇਰੀ ਸਪੀਕਰ ਸਾਹਿਬ ਨੂੰ ਬੇਨਤੀ ਹੈ ਕਿ ਐਸੀ ਕਮੇਟੀ ਗਠਿਤ ਕਰੀਏ ਜਿਸ ਨਾਲ ਇਸ ਦੇ ਵਿੱਚ ਜਿੰਨਾਂ ਵੀ ਕੁਝ ਹੋ ਸਕਦਾ, ਇਸ ਖੇਤਰ ਦੇ ਵਿੱਚ, ਐਗਰੀਕਲਚਰ ਨਾਲ ਸਬੰਧਤ, ਪਾਣੀ ਦੀ recycling ਨਾਲ ਸਬੰਧਤ, ਛੱਪੜਾ ਨਾਲ ਸਬੰਧਤ, ਐਸ.ਟੀ.ਪੀ. ਨਾਲ ਸਬੰਧਤ ਜਾਂ Drip Irrigation, sprinklers, ਦੇ ਸਬੰਧ ਵਿੱਚ ਕੋਈ ਠੋਸ ਨੀਤੀ ਅਪਣਾਈਏ। Diversification ਨਾਲ ਲੋਕ ਜੋ ਫਸਲਾਂ ਬੀਜਣਾ ਚਾਹੁੰਦੇ ਹਨ, ਉਸ ਦੇ ਪ੍ਰਬੰਧ ਅਤੇ ਸਬੰਧ ਵਿੱਚ ਕੋਈ ਫੈਸਲਾ ਲਈਏ ਕਿ ਕਿਹੜੀ ਕਿਹੜੀ ਫਸਲ ਹੋ ਸਕਦੀ ਹੈ। ਕਿਹੜੀ ਫਸਲ ਆਪਾਂ ਚੁੱਕ ਸਕਦੇ ਹਾਂ। ਕਿਉਂਕਿ ਕਈ ਐਸੀਆਂ ਸਟੇਟਾਂ ਹਨ ਜਿਨ੍ਹਾਂ ਨੇ ਸਬਜ਼ੀਆਂ ਤੇ ਐਮ.ਐਸ.ਪੀ ਆਪਣੇ ਤੌਰ ਤੇ ਦਿੱਤੀ ਹੈ। ਆਪਣੇ ਇੱਥੇ ਦੇਖਿਆ ਜਾਂਦਾ ਹੈ ਕਿ ਕਦੇ ਤਾਂ ਗੋਭੀ 20 ਰੁਪਏ ਕਿਲੋ ਹੋ ਜਾਂਦੀ ਹੈ ਤੇ ਕਿਤੇ ਲੋਕਾਂ ਨੂੰ 1 ਰੁਪਏ ਕਿਲੋ ਗੋਭੀ ਸੁੱਟਣੀ ਪੈਂਦੀ ਹੈ। ਉਨ੍ਹਾਂ ਦੀ ਲਾਗਤ ਵੀ ਪੂਰੀ ਨਹੀਂ ਹੁੰਦੀ ਹੈ। ਬਹੁਤ ਸਾਰੇ ਲੋਕ ਦੁੱਧ

ਦਾ ਵੀ ਕੰਮ ਕਰਦੇ ਹਨ, ਇਸ ਖੇਤਰ ਵਿੱਚ ਵੀ ਲੋਕਾਂ ਨੂੰ ਉਤਸ਼ਾਹਿਤ ਕਰਨਾ ਚਾਹੀਦਾ ਹੈ। ਕੁਝ ਨਾ ਕੁਝ ਕੈਸ਼ ਕਰਾਪ ਦੁੱਧ ਦੀ ਹੋ ਸਕਦੀ ਹੈ। ਕੁਝ ਸਬਜ਼ੀਆਂ ਦੀ ਵੀ ਹੋ ਸਕਦੀ ਹੈ। ਮੈਂ ਸਮਝਦਾ ਹਾਂ ਕਿ ਪੰਜਾਬ ਦੇ ਲੋਕ ਇੰਨੇ ਮਿਹਨਤੀ ਹਨ, ਜੇ ਇਨ੍ਹਾਂ ਨੂੰ ਪਤਾ ਲੱਗ ਜਾਏ ਕਿ ਫੁੱਲਾਂ ਦੀ ਕਾਸ਼ਤ ਤੋਂ ਪੈਸੇ ਮਿਲਦੇ ਹਨ, ਉਹ ਫੁੱਲਾਂ ਦੀ ਕਾਸ਼ਤ ਕਰ ਦੇਣਗੇ। ਮੇਰੇ ਧਿਆਨ ਵਿੱਚ ਐਸੇ ਲੋਕ ਹਨ ਜਿਹੜੇ ਰਾਜਮਾਹ ਦੀ ਖੇਤੀ ਕਰਦੇ ਹਨ। ਉਨ੍ਹਾਂ ਨੇ ਐਸਾ ਪ੍ਰਬੰਧ ਕੀਤਾ ਹੋਇਆ ਕਿ ਰਾਜਮਾਹ ਦੀ ਖੇਤੀ ਕਰਕੇ ਉਨ੍ਹਾਂ ਨੇ ਮਾਰਕੀਟ ਬਣਾਈ ਹੈ, ਵੇਚਣ ਦਾ ਪ੍ਰਬੰਧ ਕੀਤਾ ਹੈ, ਉਸ ਦੇ ਵਿੱਚ ਵੀ ਕਰੋੜਾ ਰੁਪਏ ਕਮਾ ਰਹੇ ਹਨ। ਸਾਡੇ ਲੋਕਾਂ ਕੋਲ talent ਦੀ ਘਾਟ ਨਹੀਂ ਹੈ। ਸਿਰਫ ਇਨ੍ਹਾਂ ਦਾ ਭਵਿੱਖ ਨਿਸ਼ਚਿਤ ਹੋਣਾ ਚਾਹੀਦਾ ਹੈ। ਸਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਅਸੀਂ ਫਲਾਣੀ ਚੀਜ਼ ਬੀਜਾਂਗੇ, ਸਾਡਾ ਕੋਈ ਨਾ ਕੋਈ ਖਰੀਦਦਾਰ ਆਵੇਗਾ। ਪਿਛਲੀ ਸਰਕਾਰ ਵੇਲੇ ਅਸੀਂ ਕੋਸ਼ਿਸ਼ ਕੀਤੀ ਸੀ ਕਿ field to fork ਲੋਕਾਂ ਦੀ ਜ਼ਮੀਨ ਤੋਂ ਲੈ ਕੇ ਲੋਕਾਂ ਦੇ Dining tables ਤੱਕ ਆਪਾਂ ਕਿਵੇਂ ਸਮਾਨ ਪਹੁੰਚਾਣਾ ਹੈ, ਇਹੋ ਜਿਹਾ ਪ੍ਰਬੰਧ ਕਰਨ ਦੀ ਜ਼ਰੂਰਤ ਹੈ। ਲੋਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਫਲਾਣੇ ਥਾਂ ਤੇ ਟਮਾਟਰ ਬੀਜਾਂਗਾ, ਮੈਨੂੰ ਫਾਇਦਾ ਹੋ ਸਕਦਾ ਹੈ। ਜੇ ਮੈਂ ਸਬਜ਼ੀ ਬੀਜਾਂਗਾ ਤਾਂ ਮੈਨੂੰ ਫਾਇਦਾ ਹੋ ਸਕਦਾ ਹੈ। ਘੱਟੋ-ਘੱਟ ਇੰਨੇ ਪੈਸੇ ਦੀ ਜ਼ਰੂਰ ਮੇਰੀ ਕੋਈ ਸਬਜ਼ੀ ਖਰੀਦੇਗਾ। ਕਈ ਲੋਕ ਮੈਂ ਵੇਖਿਆ ਕਹਿੰਦੇ ਹਨ ਕਿ ਜੇ ਮੇਰੇ ਕਰੇਲੇ 5 ਰੁਪਏ ਕਿਲੋ ਵੀ ਵਿਕ ਜਾਣ ਤਾਂ ਸਾਡਾ ਘਾਟਾ ਪੂਰਾ ਹੋ ਜਾਂਦਾ ਹੈ। ਪਰ ਜਦੋਂ ਕਰੇਲੇ ਇੱਕ ਦੋ ਰੁਪਏ ਕਿਲੋ ਵਿਕਦੇ ਹਨ ਤਾਂ ਅਸੀਂ ਕਿਧਰ ਜਾਈਏ। ਸਾਰਾ ਮਾਮਲਾ ਤੇ ਮਸਲਾ ਪਾਣੀ ਦਾ ਹੈ। ਪਾਣੀ ਨੂੰ ਪਵਿੱਤਰ ਕਿਹਾ ਗਿਆ ਹੈ। ਸਾਡੇ ਗੁਰੂਆਂ, ਪੀਰਾਂ, ਫਕੀਰਾਂ ਨੇ ਵੀ ਬਹੁਤ ਮਹਾਨਤਾ ਪਾਣੀ ਦੀ ਦਿੱਤੀ ਹੈ। ਜਿਵੇਂ ਕਹਿੰਦੇ ਸੀ ਕਿ ਪੰਜਾਬ ਦਾ ਪਾਣੀ ਦੁੱਧ ਵਰਗਾ ਹੈ, ਜੇ ਇਹ ਪਾਣੀ ਪੀ ਲਈਏ ਤਾਂ ਬਹੁਤ ਸਾਰੀਆਂ ਬਿਮਾਰੀਆਂ ਦਾ ਹੱਲ ਹੋ ਜਾਂਦਾ ਹੈ। ਹੌਲੀ ਹੌਲੀ ਕੰਪਨੀਆਂ ਵੱਲੋਂ ਸਾਨੂੰ ਕਿਹਾ ਗਿਆ ਹੈ ਕਿ ਸਾਡੀ ਕੰਪਨੀ ਦਾ ਆਰ.ਓ ਲਗਾ ਲਓ।

**ਮਾਨਯੋਗ ਸਪੀਕਰ** : ਵਾਈਂਡ ਅੱਪ ਕਰੋ, ਵਾਈਂਡ ਅੱਪ ਕਰੋ।

**ਸਰਦਾਰ ਹਰਮਿੰਦਰ ਸਿੰਘ ਗਿੱਲ** : ਸਰ, ਮੇਰੀ ਬੇਨਤੀ ਹੈ ਕਿ ਇਹ ਬੜਾ ਮਹੱਤਵਪੂਰਨ ਵਿਸ਼ਾ ਹੈ। ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਕਹਾਂਗਾ ਕਿ ਨਿਰਪੱਖਤਾ ਨਾਲ ਇਸ ਸਬੰਧੀ ਕੋਈ ਪਾਲਿਸੀ ਬਣਾਈਏ। ਸਰਕਾਰ ਕੋਈ ਨਾ ਕੋਈ ਯਤਨ ਕਰੇ। ਸਾਰਿਆਂ ਦੀ ਸਾਂਝੀ ਕਮੇਟੀ ਬਣਾਈ ਜਾਵੇ ਅਤੇ ਆਉਣ ਵਾਲੇ ਖਤਰੇ ਤੋਂ ਬਚਾਅ ਲਈ ਯਤਨ ਕਰੀਏ। ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਮਾਨਯੋਗ ਸਪੀਕਰ** : ਰਾਣਾ ਗੁਰਜੀਤ ਸਿੰਘ ਜੀ।

**ਰਾਣਾ ਗੁਰਜੀਤ ਸਿੰਘ (ਕਪੂਰਥਲਾ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਤੁਸੀਂ ਮੈਨੂੰ ਪਾਣੀ ਦੇ ਚੈੱਕ ਡੈਮਜ਼, ਰੀਚਾਰਜਿੰਗ ਅਤੇ ਪੰਜਾਬ ਦੇ ਪਾਣੀ ਨੂੰ ਕਿਵੇਂ ਸਾਂਭਿਆ ਜਾਵੇ, ਇਸ

ਵਿਸ਼ੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਤੁਹਾਡਾ ਬਹੁਤ ਬਹੁਤ ਧੰਨਵਾਦ। ਪੰਜਾਬ ਸਰਕਾਰ ਦੇ ਹਾਈਡਰੋ-ਜੀਓਲੌਜੀਕਲ ਵਿੰਗ ਦੀ ਵਾਟਰ ਰਿਸੋਰਸਿਜ਼ ਤੇ ਇੱਕ ਰਿਪੋਰਟ ਹੈ। ਇਹ ਡਾਈਨੈਮਕਿਸ ਆਫ ਗਰਾਊਂਡ ਵਾਟਰ ਸਬੰਧੀ ਸੈਂਟਰਲ ਰਿਪੋਰਟ ਹੈ। ਇਸ ਰਿਪੋਰਟ ਦੀ ਗੱਲ ਕਰੀਏ ਤਾਂ ਪੰਜਾਬ ਨੂੰ ਜਿਹੜੀ ਪਾਣੀ ਦੀ ਲੋੜ ਹੈ ਉਹ ਹੈ 60 ਨਝਙ, ਜਿਹੜਾ ਕਿ ਅਸੀਂ ਖੇਤੀਬਾੜੀ ਲਈ ਯੂਜ਼ ਕਰਦੇ ਹਾਂ। ਇਸ ਵਿੱਚੋਂ ਜ਼ਮੀਨ ਵਿੱਚੋਂ 21.6 ਬੀ.ਐਮ.ਸੀ. ਪਾਣੀ ਖਿੱਚਦੇ ਹਾਂ। ਕਨਾਲ ਰਾਹੀਂ, ਸਰਫੇਸ ਵਾਟਰ 14.4 ਬੀ.ਐਮ.ਸੀ. ਹੈ ਅਤੇ ਮੀਂਹ ਦਾ 10 ਬੀ.ਐਮ.ਸੀ. ਪਾਣੀ ਮਿਲਾ ਕੇ ਇਹ ਕੁੱਲ 60 ਬੀ.ਐਮ.ਸੀ. ਹੋ ਜਾਂਦਾ ਹੈ। ਪੰਜਾਬ ਵਿੱਚ ਪਾਣੀ ਦੀ ਅਵੇਲੇਬਿਲਿਟੀ ਕੀ ਹੈ? ਧਰਤੀ ਵਿੱਚੋਂ ਹਰ ਸਾਲ ਅਸੀਂ 21.6 ਬੀ.ਐਮ.ਸੀ. ਗਰਾਊਂਡ ਵਾਟਰ ਕੱਢਦੇ ਹਾਂ ਲੇਕਿਨ ਰੀਚਾਰਜ ਸਿਰਫ 15-16% ਹੀ ਰੀਚਾਰਜ ਕਰਦੇ ਹਾਂ। ਗੱਲ ਇਹ ਹੈ ਕਿ ਦਿਨ ਪ੍ਰਤੀ ਦਿਨ ਖੇਤੀ ਨੂੰ ਜਾਰੀ ਰੱਖਣ ਲਈ, ਇਸ ਮੁਲਕ ਦੇ ਗਰੇਨ ਪੂਲ ਵਿੱਚ ਵੱਧ ਤੋਂ ਵੱਧ ਝੋਨਾ ਅਤੇ ਕਣਕ ਪਾਉਣ ਕਰਨ ਲਈ ਅਸੀਂ ਆਪਣਾ ਪਾਣੀ ਖਿੱਚ ਖਿੱਚ ਕੇ ਵਰਤ ਰਹੇ ਹਾਂ। ਇਸ ਰਿਪੋਰਟ ਵਿੱਚ ਇਹ ਵੀ ਲਿਖਿਆ ਹੈ ਕਿ 25 ਸਾਲਾਂ ਬਾਅਦ ਅਸੀਂ ਆਪਣਾ 200 ਮੀਟਰ ਤੱਕ ਦਾ ਪਾਣੀ ਖਤਮ ਕਰ ਲਵਾਂਗੇ। ਅੱਜ ਪੰਜਾਬ ਦੇ 80 ਫੀਸਦੀ ਟਿਊਬਵੈੱਲ 100 ਮੀਟਰ ਤੱਕ ਹਨ ਅਤੇ ਟਿਊਬਵੈੱਲ 12.5 ਹਾਰਸਪਾਵਰ ਦੇ ਹਨ। 20% ਟਿਊਬਵੈੱਲ 100 ਮੀਟਰ ਤੋਂ ਵੀ ਵੱਧ ਤੇ ਲੱਗੇ ਹੋਏ ਹਨ। ਕਹਿਣ ਦਾ ਭਾਵ ਹੈ ਕਿ ਆਉਣ ਵਾਲੇ 25 ਸਾਲਾਂ ਵਿੱਚ 200 ਮੀਟਰ ਤੱਕ ਦਾ ਪਾਣੀ ਅਸੀਂ ਖਤਮ ਕਰ ਲਵਾਂਗੇ, ਕਿਉਂਕਿ ਉਨਾ ਰੀਚਾਰਜ ਨਹੀਂ ਹੁੰਦਾ, ਜਿੰਨਾ ਅਸੀਂ ਕੱਢ ਲੈਂਦੇ ਹਾਂ। ਲੇਕਿਨ ਰੀਚਾਰਜ ਕਿਉਂ ਨਹੀਂ ਹੋ ਰਿਹਾ, ਇਸ ਦੇ ਕੀ ਕਾਰਨ ਹਨ? ਇਨ੍ਹਾਂ ਤੇ ਚਰਚਾ ਹੋਣੀ ਜ਼ਰੂਰੀ ਹੈ, ਗੌਰ ਕਰਨਾ ਜ਼ਰੂਰੀ ਹੈ। ਮੇਰੇ ਤੋਂ ਪਹਿਲਾਂ ਬੋਲਦੇ ਹੋਏ ਸਰਦਾਰ ਹਰਮਿੰਦਰ ਸਿੰਘ ਗਿੱਲ ਨੇ ਡੀ.ਐਸ.ਆਰ. ਬਾਰੇ ਗੱਲ ਕੀਤੀ, ਮੈਨੂੰ ਬੜੀ ਖੁਸ਼ੀ ਹੋਈ। ਇਨ੍ਹਾਂ ਨੇ ਛੱਪੜਾਂ ਬਾਰੇ ਗੱਲ ਕੀਤੀ ਕਿ ਛੱਪੜਾਂ ਦਾ ਪਾਣੀ, ਛੱਪੜਾਂ ਨੂੰ ਰੈਜ਼ਰਵਾਇਰ ਟਰੀਟ ਕਰਕੇ, ਉਨ੍ਹਾਂ ਨੂੰ ਸਾਫ ਕਰਕੇ, ਉਨ੍ਹਾਂ ਨੂੰ ਸੈਮੀ ਟਰੀਟ ਕਰਕੇ ਖੇਤਾਂ ਵਿੱਚ ਪਹੁੰਚਾਈਏ। ਇਸ ਤੋਂ ਪਿਛਲੇ ਸਦਨ ਵਿੱਚ, ਉਸ ਤੋਂ ਪਿਛਲੇ ਸਦਨ ਵਿੱਚ ਮੈਂ ਬੋਲਿਆ ਸੀ ਲੇਕਿਨ ਪਿਛਲੇ ਸਦਨ ਵਿੱਚ ਮਾਨਯੋਗ ਵਿੱਤ ਮੰਤਰੀ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੇ ਬੜੀ ਮਿਹਰਬਾਨੀ ਦਿਖਾਈ। ਮੈਨੂੰ 7 ਕਰੋੜ, ਸਾਢੇ 7 ਕਰੋੜ ਰੁਪਿਆ ਦਿੱਤਾ ਕਿ ਤੁਸੀਂ ਆਪਣੇ ਹਲਕੇ ਵਿੱਚ ਇਹ ਸਕੀਮ ਚਲਾਉ। ਮੈਂ ਸਹਿਮਤ ਹਾਂ। ਜੇ ਅਸੀਂ ਛੱਪੜਾਂ ਦੀ ਸਾਂਭ ਸੰਭਾਲ ਕਰਾਂਗੇ ਤਾਂ ਸਾਡਾ ਗਰਾਊਂਡ ਵਾਟਰ ਵੀ ਪਾਲਿਊਟ ਨਹੀਂ ਹੋਵੇਗਾ। ਇਹ ਪਾਣੀ ਅਸੀਂ ਖੇਤੀਬਾੜੀ ਲਈ ਯੂਜ਼ ਕਰੀਏ ਤਾਂ ਅਸੀਂ ਥੱਲੇ ਤੋਂ ਘੱਟ ਕੱਢਾਂਗੇ। ਮੈਂ ਤੁਹਾਡੇ ਰਾਹੀਂ ਇਸ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਹਰਿਆਣੇ ਨਾਲ 1 ਕਿਊਸਿਕ ਪਾਣੀ ਲਈ ਲੜ ਰਿਹਾ ਹੈ ਅਤੇ 4.5 ਕਿਉਸਿਕ ਪਾਣੀ ਅਸੀਂ ਨਹਾਉਣ, ਧੋਣ, ਮਲ-ਮੂਤਰ ਰਾਹੀਂ ਚਾਹੇ ਛੱਪੜ ਵਿੱਚ ਪਾ ਦੇਈਏ, ਚਾਹੇ ਡਰੇਨਾਂ ਵਿੱਚ ਪਾ ਦੇਈਏ, ਨਗਰ ਕੌਂਸਲ, ਪੰਚਾਇਤ ਹੋਵੇ ਜਾਂ ਕਾਰਪੋਰੇਸ਼ਨ ਹੋਵੇ, 4.5 ਕਿਉਸਿਕ ਪਾਣੀ ਅਸੀਂ ਵੇਸਟ ਕਰਦੇ ਹਾਂ। ਦਸੂਏ ਪਾ ਦੇਈਦਾ

ਹੈ ਅਤੇ ਬਠਿੰਡਾ, ਜਿਸ ਨੂੰ ਆਰ.ਓ. ਕਹਿੰਦੇ ਹਨ, ਉਸ ਨਾਲ ਫਿਲਟਰ ਕਰਕੇ ਅਸੀਂ ਪੀ ਲੈਂਦੇ ਹਾਂ। So, this is not done. ਸਾਨੂੰ ਅੱਜ ਹਰ ਪਿੰਡ ਦੇ ਪਾਣੀ ਦੀ ਸਾਂਭ-ਸੰਭਾਲ ਕਰਕੇ, ਉਸ ਦਾ ਰਿਜ਼ਰਵਾਇਰ, ਉਸ ਦਾ ਛੱਪੜ ਠੀਕ ਬਣਾ ਕੇ ਉਸ ਨੂੰ ਇਰੀਗੇਸ਼ਨ ਲਈ ਵਰਤਣਾ ਚਾਹੀਦਾ ਹੈ। ਇਹ ਸਹੀ ਕਦਮ ਹੈ। ਦੂਸਰੀ ਗੱਲ ਉਨ੍ਹਾਂ ਨੇ DSR ਦੀ ਕੀਤੀ। ਮੈਨੂੰ ਪਿਛਲੀ ਵਾਰ DSR ਤੇ ਕੰਮ ਕਰਨ ਦਾ ਮੌਕਾ ਮਿਲਿਆ। ਔਰ ਕਰੀਬ-ਕਰੀਬ ਦੋ-ਢਾਈ ਮਹੀਨੇ ਪੂਰੇ ਜ਼ੋਰ ਨਾਲ ਕੰਮ ਕੀਤਾ। ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਂਦਾ ਤੇ ਮੁੱਖ ਮੰਤਰੀ ਸਾਹਿਬ ਨੇ ਇੱਕ ਕਮੇਟੀ ਬਣਾਈ ਹੈ ਜੋ ਕਿ ਸਪੈਸ਼ਲੀ DSR ਬਾਰੇ ਦੇਖਦੀ ਹੈ ਅਤੇ ਇਹ ਵੀ ਦੇਖਦੀ ਹੈ ਕਿ ਪੰਜਾਬ ਦੀ ਖੇਤੀਬਾੜੀ ਬਾਰੇ ਕੀ ਸੁਧਾਰ ਕੀਤਾ ਜਾ ਸਕਦਾ ਹੈ। DSR ਇੱਕ ਬੜੀ ਅੱਛੀ ਤਕਨੀਕ ਹੈ। ਇਸ ਵਿੱਚ 35% ਪਾਣੀ ਘੱਟ ਲਗਦਾ ਹੈ। ਲੇਕਿਨ ਇਹ ਵੀ ਡਿਬੇਟੇਬਲ ਹੈ। ਜੇਕਰ ਜ਼ਿੰਮੀਂਦਾਰ ਪਾਣੀ ਲਗਾਈ ਹੀ ਜਾਵੇਗਾ ਤਾਂ ਬਿਜਲੀ ਦਾ ਬਿਲ ਨਹੀਂ ਘਟਿਆ ਤੇ ਉਸ ਬਿਜਲੀ ਦੇ ਬਿਲ ਤੋਂ ਸਾਡਾ ਪੀ.ਐਸ.ਪੀ.ਸੀ.ਐਲ. ਐਗਰੀ ਵੀ ਕਰਦਾ ਹੈ ਤੇ ਕਹਿੰਦਾ ਹੈ ਕਿ ਬਿਜਲੀ ਤਾਂ ਉੱਨੀ ਹੀ ਲੱਗ ਗਈ ਹੈ। ਲੇਕਿਨ ਗੱਲ ਇਹ ਹੈ ਕਿ ਇਸ ਤਕਨੀਕ ਨੂੰ ਬਹੁਤ ਅੱਗੇ ਵਧਾਉਣ ਦੀ ਲੋੜ ਹੈ ਤੇ ਲੋਕਾਂ ਨੇ ਬਹੁਤ ਮਿਹਨਤ ਕੀਤੀ ਹੈ। ਜਦੋਂ ਪ੍ਰਵਾਸੀ ਚਲੇ ਗਏ ਸੀ ਤਾਂ ਲੋਕਾਂ ਨੇ ਇਸ ਨੂੰ ਧੜਾਧੜ ਲਗਾਇਆ ਤੇ ਜਦੋਂ ਪ੍ਰਵਾਸੀ ਵਾਪਸ ਆਉਣ ਲੱਗ ਪਏ ਤਾਂ ਬਹੁਤ ਸਾਰੇ ਬੰਦਿਆਂ ਨੇ ਉਤਾਰ ਵੀ ਦਿੱਤਾ। ਇਸ ਵਿੱਚ yield ਦੂਜੇ ਵਾਲੇ ਨਾਲੋਂ ਵਧੀਆ ਆਉਂਦੀ ਹੈ ਔਰ ਜਿਹੜੀ ਅਸੀਂ ਕੱਦੂ ਕਰਦੇ ਹਾਂ ਜਿਸ ਨੂੰ puddling ਕਹਿੰਦੇ ਹਨ, transplantation of paddy ਤੇ ਜਿਹੜੀਆਂ ਅਸੀਂ ਖਾਦਾਂ ਪਾਉਂਦੇ ਹਾਂ, what is super phosphate, what is DAP, it is rock. ਇਹ ਇੱਕ ਪਹਾੜ ਤੋਂ ਬਣੀ ਹੋਈ ਚੀਜ਼ ਹੈ, ਇਸ ਨੂੰ ਗ੍ਰਾਇੰਡ ਕੀਤਾ ਜਾਂਦਾ ਹੈ ਤਾਂ ਇਹ super phosphate ਬਣ ਜਾਂਦੀ ਹੈ, ਉਸ ਵਿੱਚ ਯੂਰੀਆ ਪਾ ਦਿੱਤਾ ਤਾਂ ਉਹ DAP ਬਣ ਗਈ। ਇਨ੍ਹਾਂ ਨੂੰ ਇੰਨੇ ਸਾਲ ਤੱਕ ਜ਼ਮੀਨਾਂ ਵਿੱਚ ਪਾ-ਪਾ ਕੇ ਧਰਤੀ ਦੇ fine segments ਥੱਲੇ ਸੈਟਲ ਕਰ ਗਏ ਹਨ, ਇਹ ਧਰਤੀ ਦੇ fine segments ਨਾਲ ਮਿਕਸ ਹੋ ਜਾਂਦੇ ਹਨ ਤੇ ਇਸ ਕਾਰਨ ਇਸ ਦੀ ਸਾਰੇ ਪੰਜਾਬ ਵਿੱਚ 9-10 ਇੰਚ ਦੀ ਲੇਅਰ ਬਣ ਗਈ ਹੈ। ਇਸ ਰਿਪੋਰਟ ਦੇ ਵਿੱਚ ਇਹ ਵੀ ਕਿਹਾ ਗਿਆ ਹੈ ਕਿ 20% ਪਾਣੀ ਚਾਹੇ ਅਸੀਂ ਸਰਫੇਸ ਇਰੀਗੇਸ਼ਨ ਕਰੀਏ, ਟਿਊਬਵੈੱਲ ਰਾਹੀਂ ਕਰੀਏ, ਚਾਹੇ ਮੀਂਹ ਪਵੇ ਤਾਂ ਉਸ ਦਾ 20% ਪਾਣੀ ਧਰਤੀ ਵਿੱਚ ਜਾਂਦਾ ਹੈ ਪਰ ਮੈਂ ਉਸ ਨਾਲ ਸਹਿਮਤ ਨਹੀਂ ਹਾਂ। ਮੈਂ ਇਹ ਵੀ ਕਹਾਂਗਾ ਕਿ ਪੰਜਾਬ ਸਰਕਾਰ ਨੂੰ ਇਹ ਰਿਪੋਰਟ in depth and detail ਖੁਦ ਤਿਆਰ ਕਰਵਾਉਣੀ ਚਾਹੀਦੀ ਹੈ। ਭਾਰਤ ਸਰਕਾਰ ਦੇ ਤਾਂ ਇਹ ਮੋਟੇ-ਮੋਟੇ ਜਿਹੇ ਅੰਕੜੇ ਹਨ, ਇਨ੍ਹਾਂ ਅੰਕੜਿਆਂ ਨੂੰ ਛੱਡ ਕੇ ਥੋੜ੍ਹਾ ਬਹੁਤ ਖਰਚਾ ਕਰਕੇ ਡਿਟੇਲ ਰਿਪੋਰਟ ਬਣਾਈਏ ਜਿਸ ਦਾ ਫਾਇਦਾ ਪੰਜਾਬ ਨੂੰ ਚੁੱਕਣਾ ਚਾਹੀਦਾ ਹੈ ਨਹੀਂ ਤਾਂ ਸਾਡੀ ਜ਼ਿੰਦਗੀ ਤਾਂ ਕੇਵਲ 25 ਸਾਲਾਂ ਦੀ ਹੀ ਰਹਿ ਗਈ ਹੈ ਕਿਉਂਕਿ 25 ਸਾਲਾਂ ਬਾਅਦ ਪਾਣੀ ਖਤਮ ਹੈ। ਅਸੀਂ ਆਪਣੇ ਬੱਚਿਆਂ ਲਈ ਕੀ ਛੱਡ ਕੇ ਜਾਵਾਂਗੇ।

ਹੁਣ ਖੇਤੀਬਾੜੀ ਦੀ ਗੱਲ ਕਰਦੇ ਹਾਂ। ਅੱਜ ਕਿਸਾਨ ਦਿੱਲੀ ਦੇ ਬਾਰਡਰ ਤੇ ਬੈਠਾ ਹੈ ਤੇ ਉਹ ਆਪਣੀ ਐਮ.ਐਸ.ਪੀ. ਦੀ ਮੰਗ ਮੰਗਦਾ ਹੈ। ਉਹ ਬਹੁਤ ਜ਼ਰੂਰੀ ਹੈ ਤੇ ਜੇ ਸਾਡੀ ਸਰਕਾਰ ਨੇ ਇਸ ਵਿੱਚ ਦਿਲਚਸਪੀ ਲਈ ਹੈ ਤਾਂ ਮੈਂ ਇਸ ਦੀ ਵਧਾਈ ਮਾਨਯੋਗ ਮੁੱਖ ਮੰਤਰੀ ਜੀ ਨੂੰ ਦੇਣਾ ਚਾਹਾਂਗਾ ਤੇ ਉਸ ਮੰਤਰੀ ਜੀ ਨੂੰ ਵੀ ਦੇਣਾ ਚਾਹਾਂਗਾ ਜਿਨ੍ਹਾਂ ਨੇ ਇਸ ਨੂੰ ਇਨੀਸ਼ੀਏਟ ਕਰਵਾਇਆ। ਹੁਣ ਇਸ ਵਾਸਤੇ ਇੱਕ ਬੋਰਡ ਬਣ ਚੁੱਕਿਆ ਹੈ ਤੇ ਸਾਡੇ ਇੱਕ ਰਿਟਾਇਰਡ ਚੀਫ ਸੈਕਟਰੀ ਇਸ ਦੇ ਚੇਅਰਮੈਨ ਹਨ, ਇਹ ਇੱਕ ਅੱਛੀ ਦਿਸ਼ਾ ਵਿੱਚ ਚੁੱਕਿਆ ਗਿਆ ਕਦਮ ਹੈ। ਪੰਜਾਬ ਦੇ ਆਉਣ ਵਾਲੇ ਭਵਿੱਖ ਬਾਰੇ ਸੋਚਦੇ ਹੋਏ ਇਹ ਬੜਾ ਵਧੀਆ ਕਦਮ ਚੁੱਕਿਆ ਗਿਆ ਹੈ। ਹੁਣ ਗੱਲ ਇਹ ਹੈ ਕਿ ਜਿਹੜੀ ਪਰਤ ਬਣ ਗਈ ਹੈ, ਉਸ ਕਰਕੇ ਪਾਣੀ ਥੱਲੇ ਤੱਕ ਨਹੀਂ ਜਾਂਦਾ ਹੈ। ਜੇ 50-60 MM ਬਰਸਾਤ ਪੈ ਜਾਵੇ, 100 MM ਬਰਸਾਤ ਪੈ ਜਾਵੇ ਤਾਂ ਪੰਜਾਬ ਵਿੱਚ ਫਲੱਡਜ਼ ਵਾਲੀ ਸਿਚੂਏਸ਼ਨ ਹੋ ਜਾਂਦੀ ਹੈ। ਇਸ ਦਾ ਕਾਰਨ ਇਹੀ ਹੈ ਕਿ ਪਾਣੀ ਥੱਲੇ ਨਹੀਂ ਜਾਂਦਾ ਹੈ ਤੇ ਫਿਰ ਉਹ ਓਵਰ ਫਲੋਅ ਹੋ ਕੇ ਸਾਡੇ ਸ਼ਹਿਰਾਂ ਵਿੱਚ ਤੇ ਨਦੀਆਂ, ਨਾਲਿਆਂ ਤੋਂ ਹੁੰਦਾ ਹੋਇਆ ਜਾਂ ਤਾਂ ਹਰਿਆਣਾ ਤੇ ਰਾਜਸਥਾਨ ਚਲਾ ਜਾਂਦਾ ਹੈ ਜਾਂ ਪਾਕਿਸਤਾਨ ਚਲਾ ਜਾਂਦਾ ਹੈ। ਇਹ ਨਹੀਂ ਜਾਣਾ ਚਾਹੀਦਾ। ਸੋ, ਇਸ ਲਈ ਸਾਨੂੰ ਆਪਣਾ ਪੈਡੀ ਬੀਜਣ ਦਾ ਤਰੀਕਾ ਬਦਲਣਾ ਪਵੇਗਾ ਤੇ ਇਸ ਦਾ ਆਂਸਰ ਸਿਰਫ DSR ਹੀ ਹੈ। ਮੈਂ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ, ਜੇ ਮੈਂ ਡਿਟੇਲ ਵਿੱਚ ਚਲਾ ਜਾਵਾਂ ਤਾਂ ਮੈਂ ਇਸ ਮੁੱਦੇ ਤੇ ਅੱਧਾ ਘੰਟਾ ਬੋਲ ਸਕਦਾ ਹਾਂ ਲੇਕਿਨ ਮੈਂ ਆਪਣੇ ਆਪ ਨੂੰ restrict ਕਰਾਂਗਾ। ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ DSR ਨੂੰ ਅਡਾਪਟ ਕਰਨ ਲਈ ਸਾਨੂੰ ਆਪਣੀ timing of sowing ਵਿੱਚ ਤਬਦੀਲੀ ਲਿਆਉਣੀ ਪਵੇਗੀ। ਜਿਹੜੀ ਬਿਜਲੀ ਅਸੀਂ 10 ਜੂਨ ਨੂੰ ਦਿੰਦੇ ਹਾਂ ਉਹ ਸਾਨੂੰ 15 ਮਈ ਨੂੰ ਦੇਣੀ ਪਵੇਗੀ ਤਾਂ ਕਿ 21 ਦਿਨ ਦਾ ਟ੍ਰਾਂਸਪਲਾਂਟੇਸ਼ਨ ਜਿਹੜਾ ਬੈੱਡ ਤੇ ਲਾਉਂਦੇ ਹਾਂ ਤੇ ਫਿਰ ਉਸ ਨੂੰ ਟ੍ਰਾਂਸਪਲਾਂਟ ਕਰਵਾਉਂਦੇ ਹਾਂ, ਉਹ 21 ਦਿਨ ਦੀ ਪਨੀਰੀ ਹੋ ਜਾਵੇ ਤਾਂ ਅਸੀਂ ਖੇਤ ਵਿੱਚ ਦੁਬਾਰਾ ਟ੍ਰਾਂਸਪਲਾਂਟ ਕਰਦੇ ਹਾਂ। ਉਹ 21 ਦਿਨ ਦਾ ਗੈਪ ਪਹਿਲਾਂ ਮਿਲਣਾ ਚਾਹੀਦਾ ਹੈ ਲੇਕਿਨ ਇਸ ਦੇ ਉਤੇ ਅੱਜ ਕਿਸਾਨਾਂ ਨੂੰ ਅਸੀਂ ਇਹ ਨਹੀਂ ਕਹਿ ਸਕਦੇ ਕਿ ਪਹਿਲੇ ਅੱਠ ਘੰਟੇ ਬਿਜਲੀ ਤੈਨੂੰ ਦੇ ਦਿਆਂਗੇ ਬਾਅਦ ਵਿੱਚ ਚਾਰ ਘੰਟੇ ਕਰ ਦਿਆਂਗੇ। ਚਾਰ ਘੰਟੇ ਵੀ ਬਿਜਲੀ ਬਹੁਤ ਹੈ। ਇਸ ਤੇ ਸਟੱਡੀ ਹੋ ਸਕਦੀ ਹੈ, ਬਹਿਸ ਹੋ ਸਕਦੀ ਹੈ, ਕਿਸਾਨਾਂ ਨਾਲ ਗੱਲਬਾਤ ਹੋ ਸਕਦੀ ਹੈ ਔਰ ਸਾਡੀ ਸਰਕਾਰ ਨੂੰ ਕਰਨੀ ਚਾਹੀਦੀ ਹੈ। ਸੋ, ਮੇਰਾ ਕਹਿਣ ਦਾ ਮਤਲਬ ਹੈ ਕਿ ਪਹਿਲਾਂ ਉਨ੍ਹਾਂ ਨੂੰ 8 ਘੰਟੇ ਬਿਜਲੀ ਦੇ ਦਿਉ ਔਰ ਜਦੋਂ 30 ਮਈ ਜਾਂ 7 ਜੂਨ ਆ ਜਾਵੇ ਤਾਂ ਉਨ੍ਹਾਂ ਦੀ ਬਿਜਲੀ 4 ਘੰਟੇ ਕਰ ਦਿਉ, ਡਿਸਕਰੇਜਮੈਂਟ ਹੋ ਜਾਵੇ ਕਿ ਪਡਲਿੰਗ ਨਾਲ ਝੋਨਾ ਨਹੀਂ ਲੱਗਣਾ। ਪਡਲਿੰਗ ਨਾਲ ਝੋਨਾ ਲਗਾਉਣ ਲਈ ਕਿਸਾਨ ਧਰਤੀ ਦੀ ਪਰਤ ਨੂੰ ਨਹੀਂ ਪਾੜਦਾ ਜਿਸ ਦੀ ਵਜ੍ਹਾ ਨਾਲ ਅੱਜ ਰੀਚਾਰਜਿੰਗ ਨਹੀਂ ਹੋ ਰਹੀ। ਦੇਖੋ ਚਾਹੇ ਬਿਆਸ ਦਰਿਆ ਹੋਵੇ, ਚਾਹੇ ਸਾਡਾ ਸਤਲੁਜ ਹੋਵੇ, ਇਹ ਦੇਖਣ ਦੀ ਲੋੜ ਹੈ ਕਿ ਪੰਜਾਬ ਨਹਿਰੀ ਪਾਣੀ ਦਾ ਉਪਯੋਗ ਕਿਸ ਤਰ੍ਹਾਂ ਕਰਦਾ ਹੈ। ਅਸੀਂ ਕਿੰਨਾ ਹਿੱਸਾ

ਇਸਤੇਮਾਲ ਕਰ ਰਹੇ ਹਾਂ ਔਰ ਜਿਹੜਾ ਪਾਣੀ ਅਸੀਂ ਸਾਰੇ ਸਾਲ ਵਿਚ ਨਾ ਵੰਡ ਕੇ, ਉਨ੍ਹਾਂ ਨੇ ਸਾਨੂੰ ਸਾਰਾ ਸਾਲ 12 ਮਹੀਨੇ ਪਾਣੀ ਦੇਣਾ ਹੈ, ਸਾਡੀ ਲੋੜ ਹੋਵੇ ਜਾਂ ਨਾ ਹੋਵੇ। ਝੋਨੇ ਲਈ ਤਾਂ 70-80 ਦਿਨ ਪਾਣੀ ਦੀ ਲੋੜ ਹੈ। ਕਣਕਾਂ ਦੇ ਵਿਚ 3 ਵਾਰ ਪਾਣੀ ਲਗਾਉਂਦੇ ਹਾਂ, ਬਾਕੀ ਦਾ ਸਾਡਾ ਹਿੱਸਾ ਬਾਹਰਲੀਆਂ ਸਟੇਟਾਂ ਨੂੰ ਚਲਾ ਜਾਂਦਾ ਹੈ। ਚਾਹੇ ਉਹ ਪਾਕਿਸਤਾਨ ਨੂੰ ਰੁੜ੍ਹ ਕੇ ਚਲਾ ਜਾਵੇ, ਨਾ ਸਾਂਭਿਆ ਜਾਵੇ ਔਰ ਉਸ ਵਾਸਤੇ ਸਾਨੂੰ ਰੀਚਾਰਜ ਕਰਨ ਦੀ ਗੱਲਬਾਤ ਕਰਨੀ ਚਾਹੀਦੀ ਹੈ। ਰੀਚਾਰਜ ਕਰਨ ਲਈ ਸਾਨੂੰ ਜਿਹੜੀਆਂ ਡਰੇਨਜ਼ ਹਨ, ਜਿਸ ਵਿਚ ਪਿੰਡਾਂ ਦਾ ਗੰਦਾ ਪਾਣੀ ਪਾਉਂਦੇ ਹਾਂ, ਉਹ ਬੰਦ ਹੋਣਾ ਚਾਹੀਦਾ ਹੈ। ਆਹ ਜਿਹੜਾ ਪਿੰਡ ਦਾ ਛੱਪੜ ਸਾਫ ਕਰਕੇ ਪਾਈਪਾਂ ਰਾਹੀਂ ਆਪਾਂ ਹਰ ਖੇਤ ਵਿਚ ਪਾਣੀ ਪਹੁੰਚਾਈਏ ਜਿੰਨਾ ਪਿੰਡ ਦੀ ਕਪੈਸਿਟੀ ਹੈ ਔਰ ਰੈਜ਼ਰਵਾਇਰ ਦੀ ਕਪੈਸਿਟੀ ਹੈ, ਕਿੰਨੇ ਪਾਣੀ ਲਗਾਉਣੇ ਹਨ, ਉਨ੍ਹਾਂ ਨਾਲ ਕੈਲਕੂਲੇਟ ਕਰਕੇ ਸਾਰੀ ਕਾਰਵਾਈ ਹੁੰਦੀ ਹੈ। ਜੇ ਫਾਲਤੂ ਪਾਣੀ ਹੋਵੇ ਤਾਂ ਚੈੱਕ-ਡੈਮਜ਼ ਬਣਾਓ ਔਰ ਆਪਣੀਆਂ ਡਰੇਨਜ਼ ਨੂੰ ਕਾਬਲ ਬਣਾਈਏ ਕਿ ਉਨ੍ਹਾਂ ਨੂੰ ਡਾਟ ਲਗਾ ਦੇਈਏ, ਭਰ ਦੇਈਏ, 10-10 ਕਿਲੋਮੀਟਰ ਬਾਅਦ ਡਾਟ ਹੋਵੇ। ਜਦੋਂ ਗਰਮੀ ਹੈ ਅਤੇ ਬਰਸਾਤ ਨਹੀਂ ਹੈ ਤਾਂ ਉਸ ਨੂੰ ਅਸੀਂ ਰੀਚਾਰਜਿੰਗ ਲਈ ਨਹਿਰ ਉੱਧਰ ਨੂੰ ਛੱਡ ਦੇਈਏ, ਨਹਿਰ ਨਾਲ ਭਰ ਦਿੱਤਾ ਤਾਂ ਉਹ ਰੀਚਾਰਜ ਹੁੰਦਾ ਜਾਵੇਗਾ। ਦਰਿਆਵਾਂ ਦੇ ਸਾਈਡ ਤੇ ਸਾਨੂੰ ਵੱਡੇ-ਵੱਡੇ ਬੋਰ-ਵੈੱਲਜ਼ ਕਹਿ ਲਵੋ, ਖੂਹ ਕਹਿ ਲਵੋ, ਉਸ ਦੀ ਸਟੱਡੀ ਕਰਵਾ ਕੇ ਲੱਗਣੇ ਚਾਹੀਦੇ ਹਨ ਤਾਂ ਕਿ ਕਿੰਨੇ ਕਿਲੋਮੀਟਰ ਜਾਂ ਕਿੰਨੇ ਮੀਟਰ ਬਾਅਦ ਉਹ ਖੂਹ ਦੋਵਾਂ ਸਾਈਡਾਂ ਦੇ ਬਰਮਜ਼ ਤੇ ਹੋਵੇ, ਦੋਨਾਂ ਪੱਤਣਾਂ ਤੇ ਸੱਜੇ ਅਤੇ ਖੱਬੇ ਹੋਵੇ। ਥੱਲੇ ਤੱਕ ਜਿੱਥੇ ਤੱਕ ਦਰਿਆ ਜਾਂਦਾ ਹੈ, ਉਹ ਖੂਹ ਪਾਣੀ ਨੂੰ ਥੱਲੇ ਨੂੰ ਖਿੱਚ ਕੇ ਲੈ ਜਾਣ। ਇਸ ਚੀਜ਼ ਦੀ ਬੜੀ ਭਾਰੀ ਲੋੜ ਹੈ, ਇਸ ਦੀ ਰਿਪੋਰਟ ਬਣਾਉਣ ਦੀ ਲੋੜ ਹੈ। ਗੱਲ ਇਹ ਹੈ ਕਿ ਮੈਂ ਤੁਹਾਨੂੰ ਦੱਸ ਰਿਹਾ ਸੀ ਕਿ ਸਾਡੇ ਜਿਹੜੀ ਸੀਪੇਜ ਹੁੰਦੀ ਹੈ, ਗਰਾਊਂਡ ਵਾਟਰ ਤੋਂ 7.58 ਬੀ.ਸੀ.ਐਮ. ਪਾਣੀ ਥੱਲੇ ਜਾਂਦਾ ਹੈ, ਸਰਫੇਸ ਵਾਟਰ ਇਰੀਗੇਸ਼ਨ ਦਾ 3.10 ਤੇ ਰੇਨਫਾਲ ਦਾ 6.88, ਇਹ ਸਾਰਾ 17.56 ਬੀ.ਸੀ.ਐਮ. ਬਣ ਜਾਂਦਾ ਹੈ। ਸਾਡੀ ਸ਼ਾਰਟਫਾਲ ਕੀ ਹੈ? ਇਹ ਸਾਰਾ ਧਰਤੀ ਦੇ ਥੱਲੇ ਚਲਾ ਜਾਵੇ, ਉਸ ਤੋਂ ਬਾਅਦ ਵੀ 14 ਬੀ.ਸੀ.ਐਮ. ਪਾਣੀ deficit ਹਰ ਸਾਲ ਹੋ ਰਿਹਾ ਹੈ। ਇਹ deficit ਹੋਣ ਨਾਲ ਸਾਡੇ ਚਾਹੇ ਪਟਿਆਲਾ, ਸੰਗਰੂਰ, ਬਰਨਾਲਾ, ਮੋਗਾ, ਜਲੰਧਰ, ਪਾਰਟ ਆਫ ਕਪੂਰਥਲਾ, ਪਾਰਟ ਆਫ ਮਾਨਸਾ, ਇਹ ਸਾਰੇ ਹੀ ਬਲੈਕਜ਼ੋਨ ਹੋ ਗਏ ਹਨ, 108 ਬਲਾਕ ਹਨ। ਮੇਰੇ ਕਹਿਣ ਦਾ ਮਤਲਬ ਹੈ ਕਿ ਹੁਣ ਸੰਗਰੂਰ, ਪਟਿਆਲਾ ਵਿਚ ਇਹੋ ਜਿਹੇ ਇਲਾਕੇ ਹਨ ਜਿਨ੍ਹਾਂ ਵਿਚ 1 ਮੀਟਰ ਨਾਲੋਂ ਵੱਧ ਪਾਣੀ ਥੱਲੇ ਜਾ ਰਿਹਾ ਹੈ। ਘੱਗਰ ਦਾ ਪਾਣੀ ਟੱਪ ਕੇ ਹਰਿਆਣਾ ਵਿਚ ਚਲੇ ਜਾਂਦਾ ਹੈ। ਇਨ੍ਹਾਂ ਸਾਰੀਆਂ ਚੀਜ਼ਾਂ ਤੇ ਧਿਆਨ ਦੇਣ ਦੀ ਲੋੜ ਹੈ। ਇਸ ਨੂੰ ਹਾਰਵੈਸਟ ਕਿਵੇਂ ਕਰਨਾ ਹੈ, ਇਸ ਬਾਰੇ ਸਾਡੀ ਸਰਕਾਰ ਜ਼ਰੂਰ ਸੋਚੇ। ਅਗਰ ਅੱਜ ਕਹਿ ਰਹੇ ਹਨ ਕਿ 20% ਸੀਪ ਹੋ ਰਿਹਾ ਹੈ, ਮੈਂ ਨਹੀਂ ਕਹਿੰਦਾ ਕਿ 20% ਸੀਪ ਹੋ ਰਿਹਾ ਹੈ ਕਿਉਂਕਿ ਅਗਰ 50-100 ਐਮ.ਐਮ. ਬਾਰਿਸ਼ ਹੋ ਜਾਵੇ ਤਾਂ ਫਲੱਡ ਆ ਜਾਂਦਾ ਹੈ। ਫਲੱਡ ਨਹੀਂ ਆਉਣਾ ਚਾਹੀਦਾ,

ਉਹ ਪਾਣੀ ਥੱਲੇ ਜਾਣਾ ਚਾਹੀਦਾ ਹੈ। ਉਹ ਪਰਤ ਨੂੰ ਤੋੜਨ ਦੀ ਲੋੜ ਹੈ, ਜ਼ਿਮੀਂਦਾਰ ਉਸ ਪਰਤ ਨੂੰ ਕਿਉਂ ਨਹੀਂ ਤੋੜਦਾ? ਕਿਉਂਕਿ ਅਗਰ ਉਹ ਪਰਤ ਤੋੜ ਦਿੰਦਾ ਹੈ ਤਾਂ ਉਸ ਦਾ 8 ਘੰਟੇ ਦਾ ਮੋਟਰ ਦਾ ਪਾਣੀ ਝੋਨਾ ਲਗਾਉਣ ਲਈ ਸਫੀਸ਼ੀਐਂਟ ਨਹੀਂ ਹੈ, ਉਹ ਪਾਣੀ ਥੱਲੇ ਹੀ ਜਾਈ ਜਾਂਦਾ ਹੈ। ਡੀ.ਐਸ.ਆਰ. ਨਾਲ ਇਹ ਪ੍ਰਾਬਲਮ ਨਹੀਂ ਆਉਂਦੀ, ਪਤਲਾ-ਪਤਲਾ ਪਾਣੀ ਹਮੇਸ਼ਾ ਲਗਾਉਣਾ ਹੈ। ਪਤਲੇ ਪਾਣੀ ਨਾਲ ਆਪਾਂ ਬੀਜ ਦੇਣਾ ਹੈ। ਇੰਨਾ ਹੀ ਨਹੀਂ ਮੈਂ ਤਾਂ ਇਹ ਵੀ ਕਹਾਂਗਾ ਕਿ ਸਾਨੂੰ ਇਨ੍ਹਾਂ ਸਾਰੀਆਂ ਚੀਜ਼ਾਂ ਲਈ ਸੋਚਣਾ ਪਵੇਗਾ। ਜਿਹੜਾ ਮੈਂ 20% ਦੀ ਗੱਲ ਕਰ ਰਿਹਾ ਸੀ, ਜਿਹੜਾ ਸਾਡਾ 20% ਪਾਣੀ ਸੀਪ ਕਰਦਾ ਹੈ, ਇਹ ਨਾਰਮਲ ਕੰਡੀਸ਼ਨਜ਼ ਹੋਣ ਤੇ ਪਰਤ ਟੁੱਟੀ ਹੋਵੇ ਤਾਂ ਇਹ 40% ਹੋ ਜਾਵੇਗਾ। ਸਪੀਕਰ ਸਾਹਿਬ, ਸਾਨੂੰ ਟੀਚਾ ਰੱਖਣਾ ਚਾਹੀਦਾ ਹੈ ਕਿ ਇਸ ਨੂੰ 40% ਸੀਪੇਜ ਕਿਸ ਤਰ੍ਹਾਂ ਕਰਵਾਉਣੀ ਹੈ। ਜਿਸ ਦਿਨ ਅਸੀਂ ਇਹ ਟੀਚਾ ਅਚੀਵ ਕਰ ਗਏ ਤਾਂ ਫਿਰ ਮੈਂ ਤੁਹਾਨੂੰ ਦਾਅਵੇ ਨਾਲ ਕਹਿੰਦਾ ਹਾਂ ਕਿ ਸਾਡੇ ਕੋਲ ਵਾਟਰ ਸਰਪਲਸ ਹੋਵੇਗਾ, ਸਾਡੇ ਕੋਲ ਅੱਜ ਤਾਂ 14 ਬੀ.ਸੀ.ਐਮ. deficit ਹੈ। ਫਿਰ ਇਹ 17.56 ਕਰ ਰਹੇ ਹਨ। ਜੇਕਰ 20 ਪਰਸੈਂਟ ਨੂੰ ਦੁੱਗਣਾ ਕਰ ਦੇਈਏ ਤਾਂ 40 ਪਰਸੈਂਟ ਹੋਵੇਗਾ, ਜਿਸ ਨਾਲ 20 ਪਰਸੈਂਟ ਸਾਨੂੰ ਐਕਸਟਰਾ ਮਿਲੇਗਾ ਅਤੇ ਆਉਣ ਵਾਲੇ 20-25 ਸਾਲਾਂ ਵਿੱਚ ਜਿੱਥੇ ਆਪਾਂ ਗੱਲ ਕਰਦੇ ਹਾਂ ਕਿ ਆਪਾਂ 100 ਮੀਟਰ ਤੋਂ 200 ਮੀਟਰ ਦੀ ਪੱਤਣ ਟੱਪ ਜਾਵਾਂਗੇ ਤਾਂ ਮੈਂ ਕਹਿੰਦਾ ਹਾਂ ਕਿ ਕਿਤੇ ਆਪਾਂ 25 ਸਾਲਾਂ ਵਿੱਚ ਕਿਤੇ 50 ਮੀਟਰ ਤੇ ਹੀ ਨਾ ਆ ਜਾਈਏ। ਸਪੀਕਰ ਸਾਹਿਬ, ਇਸ ਦੀ ਸਟੱਡੀ ਹੋਣ ਦੀ ਲੋੜ ਹੈ ਔਰ ਮੈਨੂੰ ਪੂਰਾ ਭਰੋਸਾ ਹੈ ਕਿ ਜਿਹੜੇ ਕਾਬਲ ਅਫਸਰ ਲਗਾਏ ਹੋਏ ਹਨ, ਇਸ ਦਾ ਧਿਆਨ ਕਰਦੇ ਹੋਏ, ਇਸ ਬਾਰੇ ਵੀ ਸੋਚਣਗੇ। ਜਿੱਥੋਂ ਤੱਕ ਇਸ ਰਿਪੋਰਟ ਵਿੱਚ ਇਹ ਵੀ ਕਿਹਾ ਗਿਆ ਹੈ ਕਿ 97 ਪਰਸੈਂਟ ਪਾਣੀ ਐਗਰੀਕਲਚਰ ਤੇ ਖਪਤ ਹੁੰਦਾ ਹੈ। ਮੈਂ ਇਸ ਗੱਲ ਨਾਲ ਵੀ ਸਹਿਮਤ ਹੁੰਦਾ ਹੈ।ਸੋ, ਆਪਾਂ ਨੂੰ ਇਹ ਰਿਪੋਰਟ ਦੁਬਾਰਾ ਬਣਾਉਣ ਦੀ ਜ਼ਰੂਰਤ ਹੈ, ਜਿਸ ਵਿੱਚ ਇਹ ਦੇਖਿਆ ਜਾਵੇ ਕਿ ਇੰਡਸਟਰੀ ਕਿੰਨਾ ਪਾਣੀ ਯੂਜ਼ ਕਰਦੀ ਹੈ, ਸਾਡੇ ਘਰਾਂ ਵਿੱਚ ਕਿੰਨਾ ਪਾਣੀ ਯੂਜ਼ ਹੁੰਦਾ ਹੈ। ਸਪੀਕਰ ਸਾਹਿਬ, ਜਿੰਨਾ ਸਾਡੇ ਪਿੰਡਾਂ ਅਤੇ ਸ਼ਹਿਰਾਂ ਦਾ ਪਾਣੀ ਹੈ, ਉਹ ਪਾਣੀ ਟਰੀਟ ਹੋ ਕੇ ਐਗਰੀਕਲਚਰ ਲਈ ਇਸਤੇਮਾਲ ਹੋਣਾ ਚਾਹੀਦਾ ਹੈ। ਉਸ ਲਈ ਸਾਨੂੰ reservoir ਬਣਾਉਣੇ ਪੈਣਗੇ। ਮੈਂ ਇੱਥੇ ਦੋ ਸਾਲ ਪਹਿਲਾਂ ਵੀ ਬੋਲਿਆ ਸੀ। ਜੇਕਰ ਆਪਾਂ ਉਹ ਕੰਮ ਕਰਦੇ ਹਾਂ ਤਾਂ ਇਹ ਰੀਚਾਰਜ ਨਾਲੋਂ ਐਡੀਸ਼ਨਲ ਹੋਵੇਗਾ। So, Punjab will be a water surplus state one day not to overnight, in the years to come. ਸੋ, ਇਸ ਬਾਰੇ ਜਿਹੜਾ ਆਪਾਂ ਕਦਮ ਚੁੱਕਿਆ ਹੈ, ਉਹ ਬਹੁਤ ਹੀ ਅੱਛਾ ਹੈ। ਜੇਕਰ ਇਸ ਉੱਤੇ ਡਿਸਕਸ਼ਨ ਹੋਈ ਹੈ ਤਾਂ ਇਹ ਅੱਗੇ ਵੀ ਵਧੇਗੀ। ਇਸ ਗੱਲ ਦੀ ਮੈਨੂੰ ਬਹੁਤ ਖੁਸ਼ੀ ਹੈ ਕਿ ਮਾਨਯੋਗ ਕੈਪਟਨ ਅਮਰਿੰਦਰ ਸਿੰਘ ਜੀ ਇਨ੍ਹਾਂ ਗੱਲਾਂ ਵੱਲ ਧਿਆਨ ਦਿੰਦੇ ਹਨ। ਹੁਣ ਗੱਲ ਇਹ ਆ ਜਾਂਦੀ ਹੈ ਕਿ ਆਪਾਂ ਨੂੰ ਕੀ-ਕੀ ਕਰਨਾ ਚਾਹੀਦਾ ਹੈ, ਇਹ ਤਾਂ ਸਮੱਸਿਆ ਹੈ। ਸਮੱਸਿਆ ਦਾ ਸੁਝਾਓ ਕੀ ਹੈ? ਸੁਝਾਓ ਇਹ ਹੈ ਕਿ ਸਾਨੂੰ ਖੇਤੀਬਾੜੀ ਦੇ ਤਰੀਕੇ

ਬਦਲਣੇ ਪੈਣਗੇ ਜਿਵੇਂ DSR ਦੀ ਗੱਲ ਕਰਦੇ ਹਾਂ, ਜਿਵੇਂ ਅਸੀਂ mode of irrigation ਦੀ ਗੱਲ ਕਰਦੇ ਹਾਂ। ਸਪੀਕਰ ਸਾਹਿਬ, ਮੈਂ ਤੁਹਾਡੇ ਜ਼ਰੀਏ ਐਫ.ਐਮ. ਸਾਹਿਬ ਨੂੰ ਦੱਸਣਾ ਚਾਹਾਂਗਾ ਕਿ ਪਿਛਲੇ ਦਿਨੀਂ ਮੈਂ ਦੇਖਿਆ ਹੈ ਕਿ ਭਾਰਤ ਸਰਕਾਰ ਵੱਲੋਂ ਕੋਈ 350 ਕਰੋੜ ਰੁਪਏ ਦੀ ਗ੍ਰਾਂਟ ਆਈ ਹੈ, ਉਹ ਆਪਾਂ ਵੰਡ ਰਹੇ ਹਾਂ। ਉਹ ਕਿਸ ਲਈ ਦੇ ਰਹੇ ਹਾਂ, ਉਹ ਜਿਹੜੇ pneumatic seed drill ਹਨ, ਉਨ੍ਹਾਂ ਲਈ ਦੇ ਰਹੇ ਹਾਂ। pneumatic seed drill ਬਾਅਦ ਦੀ ਗੱਲ ਹੈ ਕਿਉਂਕਿ ਮੈਂ ਸਦਨ ਵਿੱਚ ਕਹਿੰਦਾ ਹਾਂ ਕਿ ਉਹ ਇਹ ਪੈਸਾ individual ਲੈ ਜਾਂਦਾ। ਉਹ individual ਉਸ ਦਾ ਫਾਇਦਾ ਚੁੱਕ ਲੈਂਦਾ ਹੈ। ਸਾਨੂੰ ਰੁਪਏ ਦਾ ਮਾਲ ਡੇਢ ਰੁਪਏ ਵਿੱਚ ਮਿਲਦਾ ਹੈ। ਜ਼ਿੰਮੀਂਦਾਰ ਦੇ ਹਿੱਸੇ ਸਬਸਿਡੀ ਥੋੜ੍ਹੀ-ਬਹੁਤ ਹੀ ਆਉਂਦੀ ਹੈ। ਮੈਂ ਕਹਿੰਦਾ ਹਾਂ ਕਿ ਤੁਸੀਂ ਇਸ ਨੂੰ mode of irrigation ਚਾਹੇ ਉਹ sprinkler ਹੋਵੇ, ਚਾਹੇ ਉਹ drip ਹੋਵੇ, ਉਸ ਉੱਤੇ ਇਸਤੇਮਾਲ ਕਰੋ। ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਾਡੇ ਮਾਨਯੋਗ ਮੰਤਰੀ ਜੀ ਨੂੰ ਦੱਸਣਾ ਚਾਹਾਂਗਾ ਕਿਉਂਕਿ ਸਾਡੇ ਮਾਨਯੋਗ ਮੰਤਰੀ ਸਰਦਾਰ ਸੁਖਜਿੰਦਰ ਸਿੰਘ ਰੰਧਾਵਾ ਜੀ ਇੱਥੇ ਹੀ ਬੈਠੇ ਹਨ। ਸਾਡੇ ਮੰਤਰੀ ਜੀ ਦਾ ਅੱਜ-ਕੱਲ੍ਹ ਗੰਨੇ ਉੱਤੇ ਬਹੁਤ ਰੁਝਾਨ ਹੈ। ਇਹ ਗੁਰਦਾਸਪੁਰ ਵਿਖੇ ਯੂਨੀਵਰਸਿਟੀ ਲੈ ਕੇ ਆਏ ਹਨ। ਰੰਧਾਵਾ ਸਾਹਿਬ ਜੀ, ਮੈਨੂੰ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਦਿਨ ਸਾਡੇ ਵੱਲ ਆਇਓ, ਤੁਹਾਨੂੰ ਦਿਖਾਵਾਂਗੇ ਕਿ ਖੇਤੀ ਕਿਵੇਂ ਕੀਤੀ ਜਾਂਦੀ ਹੈ।700 ਕੁਇੰਟਲ ਗੰਨਾ ਜਿੰਮੀਂਦਾਰ ਤੋਂ ਕਢਵਾ ਕੇ ਦਿੱਤਾ ਹੈ। ਖਾਲੀ ਯੂਨੀਵਰਸਿਟੀ ਲੈ ਕੇ ਜਾਣ ਨਾਲ ਕੁਝ ਨਹੀਂ ਹੋਵੇਗਾ। ਇਸ ਲਈ ਤੁਹਾਨੂੰ efforts ਕਰਨੀ ਪੈਣੀ ਹੈ। ਜੇਕਰ effort ਕਰੋਗੇ ਤਾਂ ਜ਼ਿੰਮੀਂਦਾਰ 700 ਕੁਇੰਟਲ ਗੰਨਾ ਕੱਢੇਗਾ। ਮੈਂ ਇਹ ਤੁਹਾਡੀ ਜਾਣਕਾਰੀ ਲਈ ਦੱਸ ਰਿਹਾ ਹਾਂ ਅਤੇ ਤੁਸੀਂ ਵੀ ਕੋਆਪਰੇਟਿਵ ਡਿਪਾਰਟਮੈਂਟ ਵਿੱਚ ਕਰੋ। ਜਿੰਨੀ ਬਿਜਾਈ ਹੁੰਦੀ ਹੈ, ਉਸ ਨੂੰ ਸਾਢੇ ਪੰਜ ਫੁੱਟ ਤੇ ਕਰਵਾਓ। ਸਪੀਕਰ ਸਾਹਿਬ, ਇਹ ਮੈਂ ਸਭ ਤੁਹਾਡੇ ਰਾਹੀਂ ਹੀ ਮੰਤਰੀ ਜੀ ਨੂੰ ਦੱਸ ਰਿਹਾ ਹਾਂ ਕਿ ਇਹ efforts ਕਰਨ ਦੀ ਲੋੜ ਹੈ। ਇਸ ਬਾਰੇ ਤੁਸੀਂ ਕੀ ਕਦਮ ਚੁੱਕੇ ਹਨ, ਇਹ ਤੁਹਾਨੂੰ ਪਤਾ ਹੋਵੇਗਾ। ਕਿੰਨੇ ਟਰੈਕਟਰ ਲਾਏ ਹਨ ਅਤੇ ਅਸੀਂ ਕੀ ਕਰ ਰਹੇ ਹਾਂ, ਇਹ ਵੀ ਮੈਂ ਤੁਹਾਨੂੰ ਦੱਸਣਾ ਚਾਹਾਂਗਾ। ਜੇਕਰ ਇਕੱਲੇ ਤੁਹਾਨੂੰ ਦੱਸਦਾ ਤਾਂ ਤੁਸੀਂ ਮੰਨਣਾ ਹੀ ਨਹੀਂ ਸੀ। ਮੇਰੇ ਕੋਲ 20 ਟਰੈਕਟਰ ਹਨ ਅਤੇ 100 ਹੋਰ ਟਰੈਕਟਰ ਲੈ ਲਿਆ ਹੈ। ਮੈਂ ਕਹਿੰਦਾ ਹਾਂ ਕਿ ਇਹ ਸਾਰੇ mechanised operation ਹੋਣਗੇ। ਗੋਡੀ ਕਰਨ ਤੋਂ ਲੈ ਕੇ, ਰੋਟਾਵੇਟਰਜ਼ ਤੋਂ ਲੈ ਕੇ, ਮਿੱਟੀ ਚੜ੍ਹਾਉਣ ਤੋਂ ਲੈ ਕੇ ਅਤੇ 15-15 ਫੁੱਟ ਸਪਰੇਅ ਗੰਨੇ ਵਿੱਚ ਕਰਵਾਉਣ ਦਾ ਕੰਮ ਕਰਦਾ ਹਾਂ। ਅਜਿਹਾ ਕਰਨ ਨਾਲ ਹੀ 700 ਕੁਇੰਟਲ ਗੰਨਾ ਨਿਕਲਿਆ ਹੈ। ਇਹ ਤੁਹਾਡੇ ਰਾਹ ਵਿੱਚ ਹੀ ਹੈ। ਕਿਸੇ ਦਿਨ ਆਉਣ ਦਾ ਪ੍ਰੋਗਰਾਮ ਬਣਾ ਲਓ ਅਤੇ ਮੈਂ ਤੁਹਾਡੀ ਜ਼ਿੰਮੀਂਦਾਰਾਂ ਨਾਲ ਗੱਲ ਕਰਵਾ ਦੇਵਾਂਗਾ।ਇਹ ਦੇਖਣ ਲਈ ਤੁਹਾਨੂੰ ਟਾਈਮ ਕੱਢਣਾ ਪਵੇਗਾ।

**ਸਹਿਕਾਰਤਾ ਮੰਤਰੀ (ਬੈਠੇ-ਬੈਠੇ):** ਰਾਣਾ ਜੀ, ਮੈਂ ਦੇਖ ਲਿਆ ਹੈ।

**ਰਾਣਾ ਗੁਰਜੀਤ ਸਿੰਘ:** ਤੁਸੀਂ ਕਿਹੜੇ ਵਾਲਾ ਦੇਖਿਆ ਹੈ।

**ਸਹਿਕਾਰਤਾ ਮੰਤਰੀ (ਸਰਦਾਰ ਸੁਖਜਿੰਦਰ ਸਿੰਘ ਰੰਧਾਵਾ):** ਸਪੀਕਰ ਸਾਹਿਬ, ਮੈਂ ਜਵਾਬ ਦੇ ਦੇਵਾਂ। ਰਾਣਾ ਜੀ ਨੇ ਜਿਵੇਂ ਗੱਲ ਕੀਤੀ ਹੈ, ਉਥੇ ਵਾਕਈ ਹੀ ਜਿੱਥੇ-ਜਿੱਥੇ ਇਨ੍ਹਾਂ ਨੇ ਗੰਨਾ ਬੀਜਿਆ ਹੈ, ਮੇਰੇ ਡਿਪਾਰਟਮੈਂਟ ਵਾਲੇ, ਸ਼ੂਗਰ ਮਿੱਲ ਵਾਲੇ ਉਥੇ ਦੇਖ ਕੇ ਆਏ ਹਨ ਔਰ ਉਸ ਦੇ ਤਹਿਤ ਸਾਨੂੰ ਕਲਾਨੌਰ ਵਿਖੇ cane research centre ਬਣਾਉਣ ਲਈ ਅਪਰੂਵਲ ਮਿਲੀ ਹੈ। ਵਾਕਿਆ ਹੀ ਇਨ੍ਹਾਂ ਦੀ ਗੱਲ ਠੀਕ ਹੈ ਕਿ ਜਿਹੜੀ yield and recovery ਹੈ, ਉਹ ਸਾਢੇ ਪੰਜ ਫੁੱਟ ਉੱਤੇ ਹੀ ਹੈ। ਜਿੰਨੀ ਦੇਰ ਤੱਕ ਪੰਜਾਬ ਉਸ ਚੀਜ਼ ਨੂੰ ਅਡਾਪਟ ਨਹੀਂ ਕਰਦਾ, ਉਹ ਚੀਜ਼ ਕਾਮਯਾਬ ਪੰਜਾਬ ਵਿੱਚ ਨਹੀਂ ਹੋ ਸਕਦੀ । ਉਸ ਵਿੱਚ ਬਿਲਕੁਲ ਸਹੀ ਗੱਲ ਇਨ੍ਹਾਂ ਨੇ ਕਹੀ ਹੈ । ਐਗਰੀਕਲਚਰ ਦੇ ਵਾਈਸ ਚਾਂਸਲਰ ਵੀ ਉਥੇ ਆਏ ਸਨ । ਉਸ ਤੋਂ ਬਾਅਦ ਅਸੀਂ ਕਿਹਾ, ਵਸੰਤ ਇੰਸਟੀਚਿਊਟ ਨਾਲ ਵੀ ਕੰਸਲਟ ਕੀਤਾ । ਉਨ੍ਹਾਂ ਨੇ ਆਖਿਆ ਜਦ ਤੱਕ ਤੁਸੀਂ ਆਪਣਾ ਰਿਸਰਚ ਸੈਂਟਰ ਨਹੀਂ ਬਣਾਉਂਦੇ, ਉਦੋਂ ਤੱਕ ਗੱਲ ਨਹੀਂ ਬਣਨੀ । ਰਿਸਰਚ ਸੈਂਟਰ, ਗੜ੍ਹਾ, ਜਲੰਧਰ ਦੇ ਵਿੱਚ ਉਥੇ ਬਣਾਇਆ । ਉਸ ਨੂੰ ਫਿਰ ਸ਼ਿਫਟ ਕਰਕੇ ਕਪੂਰਥਲਾ ਭੇਜਿਆ ਗਿਆ । ਉਥੇ ਕੋਈ ਕੰਮ ਨਹੀਂ ਹੋਇਆ। ਨਾਲ ਹੀ ਫਾਇਨਾਂਸ ਮਨਿਸਟਰ ਸਾਹਿਬ ਨੂੰ ਰਿਕੁਐਸਟ ਕੀਤੀ । ਇਨ੍ਹਾਂ ਵੱਲ ਇਮੀਜੀਏਟਲੀ ਧਿਆਨ ਦਿੱਤਾ ਜਾਂਦਾ ਹੈ । ਸਾਨੂੰ ਹਰ ਚੀਜ਼ ਐਫ.ਡੀ. ਨੂੰ ਭੇਜਣੀ ਪੈਂਦੀ ਹੈ ਉਥੋਂ ਅਪਰੂਵਲ ਆਉਂਦੀ ਹੈ । ਮਾਨਯੋਗ ਮੰਤਰੀ ਜੀ ਕੋਲ ਫਾਈਲ ਵੀ ਭੇਜੀ ਹੈ ਕਿ ਜਿਹੜਾ ਕੇਨ ਸੈਸ ਲੱਗਦਾ ਹੈ, ਪੰਜਾਬ ਵਿੱਚ, ਤਿੰਨ ਕਰੋੜ ਲੱਗਦਾ ਹੈ, ਉਹ ਸੈਸ ਸਾਡੇ ਮਹਿਕਮੇ ਨੂੰ ਦਿੱਤਾ ਜਾਵੇ ਤਾਂ ਕਿ ਉਸ ਪੈਸੇ ਨਾਲ ਰਿਸਰਚ ਕਰਵਾ ਸਕੀਏ ਤੇ ਡਿਵੈਲਪਮੈਂਟ ਕਰਵਾ ਸਕੀਏ । ਜੋ ਵੀ ਇਨ੍ਹਾਂ ਨੇ ਕਿਹਾ ਹੈ, ਜਿਹੜੀ ਡਰਿੱਪ ਇਰੀਗੇਸ਼ਨ ਹੈ, ਉਹ ਬਹੁਤ ਜ਼ਰੂਰੀ ਹੈ । ਤੁਹਾਡੇ ਕੋਲ ਵਧੀਆ ਹਿਸਟਰੀ ਹੈ । ਅਸੀਂ ਆਪ ਵੀ ਤੁਹਾਡੇ ਕੋਲ ਆਉਣਾ ਹੈ । ਅਸੀਂ ਇਸ ਦੀ ਮੀਟਿੰਗ ਵੀ ਰੱਖਣ ਲੱਗੇ ਹਾਂ । ਸੈਸ਼ਨ ਤੋਂ ਬਾਅਦ ਅਸੀਂ ਕਰਾਂਗੇ। ਅਸੀਂ ਉਸ ਕਮੇਟੀ ਤੁਹਾਡੇ ਬੇਟੇ ਨੂੰ ਐਜ਼ ਏ ਮੈਂਬਰ ਪਾਇਆ ਹੈ ।

**ਮਾਨਯੋਗ ਸਪੀਕਰ :** ਰਾਣਾ ਜੀ ਨੂੰ ਕਨਕਲੂਡ ਕਰ ਲੈਣ ਦਿਓ ।

**ਰਾਣਾ ਗੁਰਜੀਤ ਸਿੰਘ :** ਕਨਕਲੂਡ ਨਹੀਂ ਜੀ । ਹੁਣ ਤਾਂ ਚੱਲਣ ਦਿਓ ਜੀ । ਹੁਣ ਤਾਂ ਗਰਮੀ ਫੜ੍ਹੀ ਹੈ । ਗੱਲ ਇਹ ਹੈ ਕਿ ਮੰਤਰੀ ਜੀ ਤੁਸੀਂ ਬੜਾ ਜ਼ੋਰ ਲਗਾਉਂਦੇ ਹੋ । ਜ਼ੋਰ ਲਗਾਉਣ ਦੇ ਬਾਵਜੂਦ ਵੀ ਤੁਹਾਡੇ ਕੋਲੋਂ ਕਈ ਗੱਲਾਂ ਗਲਤ ਹੋ ਜਾਂਦੀਆਂ ਹਨ । ਦੋ ਕੰਮ ਗਲਤ ਕੀਤੇ ਹਨ । ਇੱਕ ਤਾਂ ਜਿਹੜਾ ਗੁਰਦਾਸਪੁਰ ਇੰਡਸਟਰੀ ਲੈ ਗਏ ਹੋ । ਤੁਹਾਡਾ ਕੀ ਇੰਟਰਸਟ ਹੈ । ਕਿਸ ਨੇ ਪੁੱਛਣਾ ਹੈ ? (ਵਿਘਨ) ਹੁਣ ਮੈਨੂੰ ਬੋਲ ਲੈਣ ਦਿਓ । ਵੇਖੋ, ਦੁਆਬੇ ਦੀ ਯੂਨੀਵਰਸਿਟੀ ਰਿਸਰਚ ਸੈਂਟਰ ਇਹ ਇੱਥੇ ਲਿਜਾਉਣ ਵਾਲੇ ਕੌਣ ਹਨ । ਦੂਜਾ, ਮੈਂ ਇੱਥੇ ਸਾਰੇ ਸਦਨ ਦੇ ਸਾਹਮਣੇ ਕਹਿਣਾ ਚਾਹੁੰਦਾ ਹਾਂ, ਕੇਨ ਸੈਸ ਭਾਵੇਂ ਕਿਤੇ ਲੈ ਜਾਣਾ ਪਰ

ਪ੍ਰਾਈਵੇਟ ਮਿੱਲਾਂ ਦਾ ਇੱਕ ਰੁਪਿਆ ਨਹੀਂ ਲਿਜਾਉਣ ਦਿਆਂਗੇ । ਸਾਨੂੰ ਜ਼ਿਆਦਾ ਪਤਾ ਹੈ, ਕਿਵੇਂ ਕਰਨਾ ਹੈ । ਤੁਸੀਂ ਇੱਕ ਗੱਲ ਬੜੀ ਗਲਤ ਹੈ । ਤੁਸੀਂ ਕਹਿੰਦੇ ਹੋ ਕਿ ਰਿਕਵਰੀ ਵੱਧ ਜਾਂਦੀ ਹੈ । ਤੁਸੀਂ ਸਾਢੇ ਪੰਜ ਫੁੱਟ ਤੇ ਉਥੇ ਗੰਨਾ ਬੀਜੋ। ਉਸ ਨਾਲ ਯੀਲਡ ਤਾਂ ਵੱਧ ਸਕਦੀ ਹੈ । ਰਿਕਵਰੀ ਨਹੀਂ ਵਧੇਗੀ। ਰਿਕਵਰੀ ਵਧਾਉਣ ਲਈ ਕੀ ਯਤਨ ਹੋ ? ਇਹ ਲਿਆਂਦੀ ਨਹੀਂ । ਮੈਨੂੰ ਪੁੱਛੋ ਤੇ ਮੈਂ ਜਵਾਬ ਵੀ ਦੇ ਦਿਆਂਗਾ । ਹੁਣ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ ਕਿਉਂਕਿ ਮਾਨਯੋਗ ਮੰਤਰੀ ਜੀ ਨੇ ਗਲਤ ਗੱਲ ਕੀਤਾ ਹੈ । ਯੂਨੀਵਰਸਿਟੀ ਦਾ ਰਿਸਰਚ ਸੈਂਟਰ ਉਧਰ ਲੈ ਗਏ ਹਨ । ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਇਸ ਪਵਿੱਤਰ ਸਦਨ ਵਿੱਚ ਤੁਹਾਡੇ ਰਾਹੀਂ ਸਪੀਕਰ ਸਾਹਿਬ, ਬੇਨਤੀ ਕਰਨੀ ਚਾਹੁੰਦਾ ਹਾਂ, ICAR ਨਾਲ ਸਾਡੀ ਐਪਲੀਕੇਸ਼ਨ ਕਰਵਾ ਦਿਓ । ਇਨ੍ਹਾਂ ਕੋਲ ਜਿਹੜਾ ਕੰਮ ਪੰਦਰਾਂ ਸੌ ਕਿੱਲੇ ਵਿੱਚ ਨਹੀਂ ਹੋਣਾ, ਅੱਜ ਪੰਜਹ ਕਿੱਲਿਆਂ ਵਿੱਚ ਕਰਕੇ ਦੇਵਾਂਗੇ । ਤੁਹਾਡਾ ਸਾਰਿਆਂ ਦਾ ਬਹੁਤ ਬਹੁਤ ਧੰਨਵਾਦ ਤੇ ਜਿਹੜੀ ਇਹ ਪਾਣੀ ਸਾਂਭਣ ਵਾਲੀ ਗੱਲ ਕੀਤੀ ਹੈ, ਇਹ ਜ਼ਰੂਰੀ ਹੈ । ਮੰਤਰੀ ਜੀ, ਰਿਕਵਰੀ ਵਾਲੀ ਗੱਲ ਦੱਸੋ । ਰਿਕਵਰੀ ਕਿਵੇਂ ਵਧਾਵਾਂਗੇ ।

**ਸਹਿਕਾਰਤਾ ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਪੰਜਾਬ ਵਿੱਚ ਜਿਹੜੀ ਰਿਕਵਰੀ ਹੈ, ਇਹ ਬੜੀ ਡਾਊਨ ਹੈ । ਜਦੋਂ ਡੀ.ਐਨ.ਏ. ਕਰਵਾਇਆ ਗਿਆ, ਜਿਹੜੀ 238 ਵਰਾਇਟੀ ਸੀ, ਜਦੋਂ ਉਸ ਦਾ ਡੀ.ਐਨ.ਏ. ਕਰਵਾਇਆ, ਉਹ ਪੂਰੀ 238 ਵਰਾਇਟੀ ਨਿਕਲੀ ਨਹੀਂ । ਇਸ ਵਿੱਚ ਅਸੀਂ ਹੁਣ ਇਹ ਕਰ ਰਹੇ ਹਾਂ, ਵਿਚੇ ਐਗਰੀਕਲਚਰ ਯੂਨੀਵਰਸਿਟੀ ਤੇ ਰਿਸਰਚ ਸੈਂਟਰ ਵਾਲਿਆਂ ਨੂੰ ਮੈਂਬਰ ਪਾ ਕੇ ਉਨ੍ਹਾਂ ਸਾਰਿਆਂ ਨੂੰ ਪੁੱਛਿਆ ਗਿਆ ਕਿ ਪੰਜਾਬ ਵਿੱਚੋਂ ਇੰਨੀ ਰਿਕਵਰੀ ਕਿਉਂ ਘੱਟ ਰਹੀ ਹੈ । ਪਿਛਲੇ ਸਾਲੋਂ ਵੀ ਰਿਕਵਰੀ ਘੱਟ ਆਈ ਹੈ । ਉਸ ਦਾ ਵੀ ਕਾਰਨ ਲੱਭ ਰਹੇ ਹਾਂ ।

**ਮਾਨਯੋਗ ਸਪੀਕਰ :** ਥੈਂਕਿਉ । ਹੁਣ ਕਨਕਲੂਡ ਕਰੋ ।

**ਰਾਣਾ ਗੁਰਜੀਤ ਸਿੰਘ :** ਇਨ੍ਹਾਂ ਦਾ ਵੀ ਜਵਾਬ ਦੇਣਾ ਹੈ । 238 ਵਰਾਇਟੀ, ਇਨ੍ਹਾਂ ਦੀ ਗੱਲ ਬਿਲਕੁਲ ਸਹੀ ਹੈ । ਅਸੀਂ ਪਿਛਲੇ ਦੋ ਸਾਲਾਂ ਤੋਂ ਕਰਨਾਲ ਰਿਸਰਚ ਸੈਂਟਰ ਤੋਂ ਲਿਆ ਕੇ ਉਹ ਵਰਾਇਟੀ ਲਗਾ ਕੇ ਉਸ ਦੇ ਟੈਸਟ ਕਰਵਾਏ ਹਨ ਤੇ ਇਹ ਉਥੇ ਦੀ ਉਥੇ ਖੜ੍ਹੀ ਹੈ । This is not because of the variety. This is not because of the variety, this is because of the adaptability of the variety in a particular area. ਪੰਜਾਬ ਦੇ ਵਿੱਚ ਇਹ 238 ਵਰਾਇਟੀ 10 ਤੋਂ ਨਹੀਂ ਵਧ ਸਕਦੀ। ਇਸ ਦੇ ਲਈ ਹੋਰ ਕੁਝ ਕਰਨਾ ਪਏਗਾ। ਤੁਸੀਂ ਸੋਚਿਆ ਵੀ ਨਹੀਂ, ਉਹ ਅਸੀਂ ਕਰ ਬੈਠੇ ਹਾਂ ਔਰ ਪੰਜਾਬ ਦੇ ਵਿੱਚ ਇਹ ਰਿਕਵਰੀ ਸਾਢੇ 11-12 ਦੇਵੇਗੀ। ਮੈਂ ਪਵਿੱਤਰ ਸਦਨ ਵਿੱਚ ਇੱਕ ਗੱਲ ਕਹਿਣੀ ਚਾਹਾਂਗਾ ਕਿ ਅਮੂਮਨ ਪਾਰਟੀ ਕੋਈ ਵੀ ਹੋਵੇ। ਅਸੀਂ ਬਗੈਰ ਸੋਚੇ-ਸਮਝੇ ਆਪਣੀ ਥੋੜ੍ਹੀ ਜਿਹੀ ਬੱਲੇ-ਬੱਲੇ ਕਰਵਾਉਣ

ਵਾਸਤੇ ਕਹਿ ਦਿੰਦੇ ਹਾਂ ਕਿ ਗੰਨੇ ਦੇ 10 ਰੁਪਏ ਵਧਾ ਦਿਓ, 20 ਰੁਪਏ ਵਧਾ ਦਿਓ। ਕਦੇ ਸੋਚਿਆ ਹੈ ਕਿ ਜੇ 10 ਰੁਪਏ ਵਧਾ ਦਿੱਤੇ ਤਾਂ ਜੇ ਜ਼ਿਮੀਂਦਾਰ ਦਾ 300 ਕੁਇੰਟਲ ਗੰਨਾ ਨਿਕਲਿਆ ਤਾਂ ਕਿੰਨੇ ਪੈਸੇ ਵਧੇ, ਸਿਰਫ 3000 ਰੁਪਏ ਵਧੇ। ਅਸੀਂ ਚਾਹੁੰਦੇ ਹਾਂ ਕਿ ਉਸ ਦੀ 600-700 ਕੁਇੰਟਲ ਔਸਤ ਨਿਕਲੇ, ਮਤਲਬ ਕਿ ਜ਼ਿਮੀਂਦਾਰ ਦਾ 90 ਹਜ਼ਾਰ ਰੁਪਿਆ ਵਧੇ। ਅਸੀਂ ਇੱਧਰ ਨੂੰ ਕਦੀ ਧਿਆਨ ਹੀ ਨਹੀਂ ਦਿੱਤਾ ਕਿਉਂਕਿ ਸਾਡਾ ਇਹ ਸਬਜੈਕਟ ਹੀ ਨਹੀਂ but we are master in this subject. ਅਸੀਂ ਮੱਲੋ-ਮੱਲੀ ਕਹਿੰਦੇ ਹਾਂ ਕਿ ਅਸੀਂ ਮਾਸਟਰ ਹਾਂ। (ਥੰਪਿੰਗ) ਸੋ, ਧੱਕੇ ਨਾਲ ਕਿਸੇ ਚੀਜ਼ ਦੇ ਰੇਟ ਨਾ ਵਧਾਇਓ ਕਿ ਮੇਰੀ ਬੱਲੇ-ਬੱਲੇ ਹੋਵੇਗੀ। ਤੁਸੀਂ ਮਾਰਕਿਟ ਰਿਸੋਰਸਿਜ਼ ਦੇਖੋ ਕਿ ਚੀਨੀ ਕਿਸ ਭਾਅ ਵਿਕਦੀ ਹੈ। ਜ਼ਿਮੀਂਦਾਰ ਵਿਚਾਰਾ ਤਰਲੇ ਲੈਂਦਾ ਹੈ ਕਿ ਮੇਰੇ ਪੈਸੇ ਨਹੀਂ ਮਿਲੇ। ਚਲੋ, ਮੈਂ ਕਿੱਧਰੋਂ ਕਿੱਧਰ ਨੂੰ ਚਲਾ ਗਿਆ, ਬਹੁਤ ਹੋ ਗਿਆ। ਇਹ ਜਿਹੜਾ ਯਤਨ ਕੀਤਾ ਗਿਆ ਹੈ, ਇਹ ਬਹੁਤ ਵਧੀਆ ਹੈ। ਧੰਨਵਾਦ।

**Mr. Speaker :** Thank you, thank you. ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ (ਸਨੌਰ) :** ਸਰ, ਬਹੁਤ ਧੰਨਵਾਦ। ਸਰ, ਮੈਂ ਗੈਰ ਸਰਕਾਰੀ ਮਤਿਆਂ ਦੀ ਲਿਸਟ ਦੇਖ ਰਿਹਾ ਸੀ। ਜਿਹੜੀ ਇਹ ਬੈਲਟ ਸੀ, ਇਨ੍ਹਾਂ 10 ਮਤਿਆਂ ਵਿੱਚੋਂ 8 ਮਤੇ ਜ਼ਮੀਨ ਵਾਲੇ ਪਾਣੀ ਨੂੰ ਸਾਂਭਣ ਲਈ ਹਨ। ਮੈਂ ਸਮਝਦਾ ਹਾਂ ਕਿ ਇਹ ਬੜਾ ਗੰਭੀਰ ਮੁੱਦਾ ਹੈ, ਜਿਸ ਨੂੰ ਇਸ ਹਾਊਸ ਨੇ ਬੜੀ ਗੰਭੀਰਤਾ ਨਾਲ ਲਿਆ ਹੈ। ਮੈਂ ਸਮਝਦਾ ਹਾਂ ਕਿ ਜੇਕਰ ਇਸ ਤਰ੍ਹਾਂ ਦੀ ਵਿਚਾਰ-ਚਰਚਾ ਹੋਵੇਗੀ ਤਾਂ ਸਰਕਾਰ ਨੂੰ ਵੀ ਬਹੁਤ ਕੁਝ ਮਿਲੇਗਾ ਤੇ ਕੁਝ ਨਾ ਕੁਝ ਰਾਹਤ ਲਈ ਅੱਗੇ ਵਾਸਤੇ ਕੋਈ ਉਪਰਾਲਾ ਕਰ ਸਕਦੇ ਹਾਂ। ਸਰਦਾਰ ਹਰਮਿੰਦਰ ਸਿੰਘ ਗਿੱਲ ਜੀ, ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਇਹ ਮਤਾ ਰੱਖਿਆ ਹੈ। ਸਰ, ਪਾਣੀ ਦਾ, ਜਲ ਦਾ ਜਿਹੜਾ ਸੰਕਟ ਹੈ, ਇਸ ਸਬੰਧੀ ਰਾਣਾ ਗੁਰਜੀਤ ਜੀ ਨੇ ਬਹੁਤ ਡਾਟਾ ਦਿੱਤਾ ਹੈ। ਸੈਂਟਰਲ ਗਰਾਊਂਡ ਵਾਟਰ ਤੇ ਭਾਰਤ ਸਰਕਾਰ ਦਾ ਜਿਹੜਾ ਜਲ ਸ਼ਕਤੀ ਮੰਤਰਾਲਾ ਹੈ, ਉਸ ਦੀ ਸਾਲ 2013 ਤੋਂ 2017 ਤੱਕ ਦੀ ਜਿਹੜੀ ਰਿਪੋਰਟ ਹੈ, ਉਸ ਮੁਤਾਬਕ ਹਰ ਸਾਲ 34 ਬੀ.ਸੀ.ਐਮ. (ਬਿਲੀਅਨ ਕਿਊਬਿਕ ਮੀਟਰ) ਪਾਣੀ ਜਿਹੜਾ ਹੈ, ਉਹ ਧਰਤੀ ਹੇਠਲਾ ਕੱਢਿਆ ਜਾ ਰਿਹਾ ਹੈ ਤੇ ਹਰ ਸਾਲ ਜਿਹੜਾ ਰਿਚਾਰਜ ਹੋ ਰਿਹਾ ਹੈ, ਉਹ 20 ਬੀ.ਸੀ.ਐਮ. ਹੋ ਰਿਹਾ ਹੈ। ਭਾਵ 14 ਬੀ.ਸੀ.ਐਮ. ਪਾਣੀ ਹਰ ਸਾਲ ਘਟ ਰਿਹਾ ਹੈ। ਉਨ੍ਹਾਂ ਦੇ ਅੰਕੜਿਆਂ ਦੇ ਮੁਤਾਬਕ 22 ਸਾਲਾਂ ਦੇ ਵਿੱਚ ਲਗਭਗ 300 ਮੀਟਰ ਭਾਵ 1000 ਫੁੱਟ ਦੇ ਕਰੀਬ ਪਾਣੀ ਦੀ ਪੁਜੀਸ਼ਨ ਡੈੱਡ ਵਾਂਗ ਹੋ ਜਾਵੇਗੀ, ਖਤਮ ਹੋ ਜਾਵੇਗਾ। ਇਹ ਸਭ ਤੋਂ ਵੱਡਾ ਚੈਲੇਂਜ ਸਾਡੇ ਸਾਹਮਣੇ ਹੈ। ਕੁਦਰਤੀ ਰੂਪ ਵਿੱਚ ਇੰਨੇ ਵੱਡੇ ਚੈਲੇਂਜ ਤੇ ਆਪਾਂ ਨੂੰ ਗੰਭੀਰ ਚਰਚਾ ਦੀ ਲੋੜ ਸੀ। ਇਹ ਬੜੀ ਚੰਗੀ ਗੱਲ ਸੀ ਕਿ ਤੁਸੀਂ ਸਾਡੀ ਇੱਕ ਕਮੇਟੀ ਬਣਾਈ ਸੀ, ਉਦੋਂ ਵੀ ਇਹ ਚਰਚਾ ਹੁੰਦੀ। ਮੈਂ ਸਮਝਦਾ ਹਾਂ ਕਿ ਡੂੰਘਾ ਹੁੰਦਾ ਜਾ ਰਿਹਾ ਪਾਣੀ ਵੀ ਸਾਡੀ ਕਿਸਾਨੀ ਦੀ ਤ੍ਰਾਸਦੀ ਦਾ ਇੱਕ ਸਭ ਤੋਂ ਵੱਡਾ

ਕਾਰਨ ਬਣ ਰਿਹਾ ਹੈ। ਸਾਡੇ ਪੰਜਾਬ ਦੇ ਵਿੱਚ ਸਾਢੇ 14 ਲੱਖ ਟਿਊਬਵੈੱਲ ਹਨ। ਜਿਹੜਾ ਧਰਤੀ ਹੇਠਲਾ 95% ਪਾਣੀ ਅਸੀਂ ਇਰੀਗੇਸ਼ਨ ਲਈ ਵਰਤ ਰਹੇ ਹਾਂ। ਇੱਕ ਸੈਕਿੰਡ ਦੇ ਵਿੱਚ 14 ਲੀਟਰ ਪਾਣੀ ਧਰਤੀ ਹੇਠੋਂ ਕੱਢਿਆ ਜਾ ਰਿਹਾ ਹੈ। ਇਹ ਵੱਖੋ-ਵੱਖਰੇ ਕਾਰਨਾਂ ਕਰਕੇ ਅਜਿਹਾ ਹੋ ਰਿਹਾ ਹੈ। ਪੰਜਾਬ ਦੇ 138 ਬਲਾਕਾਂ ਦੇ ਵਿੱਚੋਂ 105 ਬਲਾਕ ਜਿਨ੍ਹਾਂ ਵਿੱਚ ਬਹੁਤਾਤ ਪਟਿਆਲੇ ਅਤੇ ਸੰਗਰੂਰ ਦਾ ਹਿੱਸਾ ਹੈ। ਇਨ੍ਹਾਂ ਵਿੱਚੋਂ 105 ਬਲਾਕ ਡਾਰਕ ਜ਼ੋਨ ਦੇ ਵਿੱਚ ਹਨ, ਇਹ ਡਿਕਲੇਅਰ ਹੋ ਚੁੱਕਾ ਹੈ ਤੇ 45 ਬਲਾਕ ਕ੍ਰਿਟੀਕਲ ਪੁਜੀਸ਼ਨ ਦੇ ਵਿੱਚ ਹਨ। ਜਿੱਥੇ ਕਿ ਆਲਮੋਸਟ ਪਾਣੀ ਖਤਮ ਹੋਣ ਦੇ ਕੰਢੇ ਤੇ ਹੈ। ਇਸ ਦੇ ਲਈ ਬਹੁਤ ਸਾਰੀਆਂ ਸਕੀਮਾਂ ਤੇ ਬਹੁਤ ਸਾਰੀਆਂ ਪ੍ਰਪੋਜ਼ਲਾਂ ਬਣਦੀਆਂ ਵੀ ਰਹੀਆਂ ਪਰੰਤੂ ਉਹ ਵਿੱਚ ਹੀ ਦਮ ਤੋੜਦੀਆਂ ਰਹੀਆਂ। ਮੈਂ ਜੇਕਰ ਸਭ ਤੋਂ ਵੱਡੇ ਸਾਲਿਊਸ਼ਨ ਦੀ ਗੱਲ ਕਰਾਂ ਤਾਂ ਧਰਤੀ ਹੇਠਲੇ ਪਾਣੀ ਨੂੰ, ਅੱਜ ਸਾਡੇ ਮਾਨਯੋਗ ਵਾਟਰ ਰਿਸੋਰਸਿਜ਼ ਮੰਤਰੀ ਹੈ ਨਹੀਂ ਕਿਉਂਕਿ ਉਹ ਕੋਰੋਨਾ ਪਾਜ਼ਿਟਿਵ ਹਨ। ਮੈਂ ਉਨ੍ਹਾਂ ਦੀ ਸਿਹਤਯਾਬੀ ਦੀ ਕਾਮਨਾ ਕਰਦਾ ਹਾਂ। ਮੈਨੂੰ ਉਨ੍ਹਾਂ ਵੱਲੋਂ ਬਾਜਵਾ ਸਾਹਿਬ ਨੇ ਜਵਾਬ ਭੇਜਿਆ ਹੈ। ਇੱਥੇ ਉਨ੍ਹਾਂ ਦੇ ਮਹਿਕਮੇ ਦੇ ਅਧਿਕਾਰੀ ਸਾਹਿਬਾਨ ਵੀ ਪਹੁੰਚੇ ਹੋਣਗੇ। ਮੈਂ ਤੁਹਾਡੀ ਮਾਰਫਤ ਮੈਂ ਇਹ ਸਰਕਾਰ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਸਭ ਤੋਂ ਵੱਡਾ ਜਿਹੜਾ ਧਰਤੀ ਹੇਠਲੇ ਪਾਣੀ ਨੂੰ ਬਚਾਉਣ ਦਾ ਢੰਗ ਹੈ, ਉਹ ਨਹਿਰੀ ਪਾਣੀ ਹੈ। ਅੱਜ ਨਹਿਰੀ ਪਾਣੀ ਲਈ ਪੰਜਾਬ ਦਾ ਬਜਟ 100 ਕਰੋੜ ਰੁਪਏ ਤੋਂ ਥੱਲੇ ਹੈ।ਜਿਸ ਨੂੰ ਕਿ ਸਭ ਤੋਂ ਵੱਡੀ ਮਹੱਤਤਾ ਮਿਲਣੀ ਚਾਹੀਦੀ ਸੀ। ਇੱਥੋਂ ਐਫ.ਐਮ. ਸਾਹਿਬ ਚਲੇ ਗਏ ਹਨ। ਇਸ ਬਜਟ ਨਾਲ ਤਾਂ ਕੇਵਲ ਉਸ ਡਿਪਾਰਟਮੈਂਟ ਦੇ ਖਰਚੇ ਅਤੇ ਤਨਖਾਹਾਂ ਹੀ ਪੂਰੀਆਂ ਹੁੰਦੀਆਂ ਹਨ ਤਾਂ ਫਿਰ ਅਸੀਂ ਅਗਲੇ ਪ੍ਰੋਗਰਾਮ ਕਿਵੇਂ ਬਣਾ ਸਕਾਂਗੇ। ਸਰ, ਇਸ ਤੇ ਆਪਣੇ ਆਪ ਵਿੱਚ ਸੁਧਾਰ ਕਰਨ ਦੀ ਤੇ ਗੌਰ ਕਰਨ ਦੀ ਜ਼ਰੂਰਤ ਹੈ। ਨਹਿਰੀ ਪਾਣੀ ਦੇ ਉੱਤੇ ਵੀ, ਨਹਿਰੀ ਢਾਂਚਾ ਵੀ ਸਾਡਾ ਜਿਵੇਂ ਨਰਵਾਣਾ ਬਰਾਂਚ ਦਾ ਬੁਰਾ ਹਾਲ ਹੈ, ਇੱਥੇ ਕੰਬੋਜ ਸਾਹਿਬ ਵੀ ਬੈਠੇ ਹਨ। ਬੀ.ਐਮ.ਐਲ ਦਾ ਬੁਰਾ ਹਾਲ ਹੈ। ਉਸ ਦੀ ਰੈਨੋਵੇਸ਼ਨ ਦੀ ਜ਼ਰੂਰਤ ਹੈ। ਜਿੰਨਾ ਪਾਣੀ ਮਿਲਣਾ ਚਾਹੀਦਾ ਹੈ, ਉਹ ਵੀ ਨਹੀਂ ਮਿਲ ਰਿਹਾ। ਇਸ ਨਹਿਰ ਦੀ ਕਪੈਸਿਟੀ ਹੀ ਨਹੀਂ ਰਹੀ ਕਿ ਉਹ ਉਨੇ ਪਾਣੀ ਨੂੰ ਸਹਾਰ ਸਕੇ। ਜਿਹੜੀ ਨਹਿਰੀ ਪਾਣੀ ਦੀ ਜਿਹੜੀ ਅਲਾਟਮੈਂਟ ਵੀ ਹੋਈ ਹੈ, ਉਹ ਵੀ 1976 ਦੀਆਂ ਕਾਫੀ ਅਲਾਟਮੈਂਟਾਂ ਹੋਈਆਂ ਹਨ, ਜਦੋਂ ਰਿਕੁਆਇਰਮੈਂਟ ਬਹੁਤ ਹੀ ਘੱਟ ਸੀ। ਜਿਵੇਂ ਕਿ ਮੱਕੀ, ਛੋਲੇ ਇਹੋ ਜਿਹੀਆਂ ਫਸਲਾਂ ਹੁੰਦੀਆਂ ਸਨ ਜਿੱਥੇ ਕਿ ਪਾਣੀ ਬਹੁਤ ਹੀ ਘੱਟ ਲਗਦਾ ਸੀ। ਅੱਜ ਪਟਿਆਲਾ, ਸੰਗਰੂਰ ਜ਼ਿਲ੍ਹੇ ਦਾ ਬਹੁਤ ਸਾਰਾ ਹਿੱਸਾ ਅਜਿਹਾ ਹੈ ਜਿੱਥੇ ਕਿ ਫਸਲਾਂ ਹੁੰਦੀਆਂ ਹੀ ਨਹੀਂ ਸੀ। ਅਨਕਲਟੀਵੇਟਿਡ ਲੈਂਡ ਸੀ। ਉਹ ਕਲਟੀਵੇਟਿਡ ਲੈਂਡ ਹੋ ਗਈ। ਹੁਣ ਕਣਕ ਅਤੇ ਝੋਨੇ ਵਰਗੀਆਂ ਫਸਲਾਂ ਹੋਣ ਲੱਗ ਪਈਆਂ। ਜਿਸ ਦੇ ਨਾਲ ਪਾਣੀ ਦੀ ਰਿਕੁਆਇਰਮੈਂਟ ਬਹੁਤ ਵੱਧ ਗਈ ਹੈ। ਪਰ ਇਸ ਦੇ ਨਾਲ ਨਾਲ ਪੰਜਾਬ ਦਾ ਕਾਫੀ ਹਿੱਸਾ ਜਦੋਂ ਤੁਸੀਂ ਰੀ-ਐਲੋਕੇਸ਼ਨ ਰੀਵਿਊ ਕਰੋਗੇ ਅਤੇ ਜੋ ਪਹਿਲਾਂ ਐਲੋਕੇਸ਼ਨ ਹੋਈ ਹੈ ਤਾਂ ਤੁਹਾਨੂੰ ਪੰਜਾਬ ਦਾ ਬਹੁਤ ਵੱਡਾ ਹਿੱਸਾ ਅਜਿਹਾ

ਮਿਲੇਗਾ ਜਿੱਥੇ ਹੁਣ ਪਾਣੀ ਦੀ ਜ਼ਰੂਰਤ ਅਰਬੇਨਾਈਜ਼ੇਸ਼ਨ ਕਰਕੇ ਪਹਿਲਾਂ ਨਾਲੋਂ ਬਹੁਤ ਘਟੀ ਹੈ। ਸੋ, ਇਸ ਨੂੰ ਜੇਕਰ ਰੀਵਿਊ ਕਰ ਲਈਏ ਤਾਂ ਜਿੰਨਾ ਸਾਡੇ ਕੋਲ ਨਹਿਰੀ ਪਾਣੀ ਹੈ ਇਸ ਦੀ ਪਰਾਪਰ ਯੂਟੀਲਾਈਜ਼ੇਸ਼ਨ ਕਰ ਸਕਦੇ ਹਾਂ। ਸਾਡੇ ਪਟਿਆਲੇ ਨਾਲ ਤਾਂ ਸਰ, ਜਦੋਂ 1976-77 ਦੇ ਵਿੱਚ ਜਦੋਂ ਰੋਪੜ ਥਰਮਲ ਪਲਾਂਟ ਬਣਿਆ ਸੀ ਤਾਂ ਇੱਕ ਹਜ਼ਾਰ ਕਿਊਸਿਕ ਪਾਣੀ ਉਸ ਥਰਮਲ ਪਲਾਂਟ ਨੂੰ ਦਿੱਤਾ ਸੀ। ਹੁਣ ਤਾਂ ਉਹ ਥਰਮਲ ਪਲਾਂਟ ਵੀ ਬੰਦ ਹੋ ਗਿਆ ਹੈ ਪਰ ਸਾਡੀ ਰਿਕੁਆਇਰਮੈਂਟ ਵੱਧ ਗਈ ਹੈ। ਘੱਟੋ ਘੱਟ ਜਿਹੜਾ ਉਹ ਇੱਕ ਹਜ਼ਾਰ ਕਿਊਸਿਕ ਪਾਣੀ ਬੀ.ਐਮ.ਐਲ. ਦੇ ਵਿੱਚੋਂ ਦਿੱਤਾ ਗਿਆ ਹੈ, ਉਹ ਤਾਂ ਹੁਣ ਸਮੇਂ ਨੂੰ ਦੇਖਦੇ ਹੋਏ ਵਾਪਿਸ ਕੀਤਾ ਜਾਵੇ। ਉਸ ਦੇ ਨਾਲ ਮੈਂ ਸਮਝਦਾ ਹਾਂ ਕਿ ਜਦੋਂ ਵੀ ਚੈੱਕ ਡੈਮ ਦੀ ਗੱਲ ਹੁੰਦੀ ਹੈ। ਚੈੱਕ ਡੈਮ ਵੀ ਬਹੁਤ ਵਧੀਆ ਉਪਰਾਲਾ ਹੈ। 9 ਚੈੱਕ ਡੈਮ ਹਨ। ਸਰਦਾਰ ਕੰਵਰ ਸੰਧੂ ਜੀ ਬੈਠੇ ਹਨ। ਸਰ, ਇਸ ਬੈਲਟ ਦੇ ਵਿੱਚ ਖਾਸ ਤੌਰ ਤੇ ਜਿੱਥੇ ਸਟਰੀਮਜ਼ ਨਿਕਲਦੀਆਂ ਹਨ, ਕਈ ਚੈੱਕ ਡੈਮ ਬਣੇ ਹੋਏ ਹਨ। ਚੈੱਕ ਡੈਮ ਦੇ ਵਿੱਚ ਕੀ ਹੁੰਦਾ ਹੈ ਕਿ ਸਿਲਟ ਭਰ ਜਾਂਦੀ ਹੈ। ਉਹ ਡੀ-ਸਿਲਟਿੰਗ ਕਰਨ ਦੇ ਲਈ ਡਿਪਾਰਟਮੈਂਟਸ ਹੀ ਆਪਸ ਦੇ ਵਿੱਚ ਭਿੜੀ ਜਾਂਦੇ ਹਨ। ਐਨ.ਓ.ਸੀ ਲੈਣੀ ਪੈਂਦੀ ਹੈ। ਪਲਿਊਸ਼ਨ ਤੋਂ ਅਤੇ ਮਾਈਨਿੰਗ ਤੋਂ ਐਨ.ਓ.ਸੀ. ਲੈਣੀ ਪੈਂਦੀ ਹੈ। ਉਹ ਹੁੰਦੀ ਹੀ ਨਹੀਂ। ਕਈ ਥਾਵਾਂ ਦੇ ਉੱਤੇ ਚੈੱਕ ਡੈਮ ਯੂਜ਼ਲੈਸ ਹੋਏ ਹੋਏ ਹਨ। ਉਨ੍ਹਾਂ ਵੱਲ ਸਾਨੂੰ ਧਿਆਨ ਦੇਣ ਦੀ ਜ਼ਰੂਰਤ ਹੈ। ਜੇਕਰ ਅਸੀਂ ਬਣੀਆਂ ਹੋਈਆਂ ਚੀਜ਼ਾਂ ਨੂੰ ਹੀ ਸਾਂਭ ਲਈਏ ਤਾਂ ਮੈਂ ਸਮਝਦਾ ਹਾਂ ਕਿ ਇੱਕ ਕਾਫੀ ਵੱਡਾ ਉਪਰਾਲਾ ਕਰ ਸਕਦੇ ਹਾਂ।

ਉਸਦੇ ਨਾਲ ਹੀ ਸਰ ਤੀਸਰੀ ਚੀਜ਼ ਜੋ ਹੈ ਉਹ ਹੈ ਡਾਈਵਰਸੀਫਿਕੇਸ਼ਨ ਦੀ। ਬਹੁਤ ਵਧੀਆ ਵਿਚਾਰ ਹੈ ਜੀ। ਗੁਰਜੀਤ ਜੀ ਵਿਚਾਰ ਦੱਸ ਕੇ ਚਲੇ ਗਏ ਹਨ। ਉਨ੍ਹਾਂ ਨੇ ਸੁਣਨਾ ਬਿਹਤਰ ਨਹੀਂ ਸਮਝਿਆ। ਖੈਰ ਚੰਗੀਆਂ ਗੱਲਾਂ ਕਰਕੇ ਗਏ ਹਨ। ਕਣਕ ਅਤੇ ਝੋਨੇ ਦੇ ਚੱਕਰ ਵਿੱਚੋਂ ਨਿਕਲਣ ਲਈ ਡਾਈਵਰਸੀਫਿਕੇਸ਼ਨ ਅੱਜ ਬਹੁਤ ਵੱਡੀ ਜ਼ਰੂਰਤ ਹੈ। ਸਰ, ਪੰਜਾਬ ਦੀਆਂ ਫਸਲਾਂ ਤਾਂ ਮੱਕੀ ਤੇ ਕਣਕ ਹੀ ਹੋਇਆ ਕਰਦੀਆਂ ਸਨ। ਜੋ ਕਿ ਗਰਮੀ ਅਤੇ ਸਰਦੀ ਦੀਆਂ ਟਰੈਡੀਸ਼ਨਲ ਫਸਲਾਂ ਹੁੰਦੀਆਂ ਸਨ। ਪਰ ਸਮੇਂ ਦੇ ਅਨੁਸਾਰ ਦੇਸ਼ ਦੀ ਲੋੜ ਵਾਸਤੇ ਪੰਜਾਬ ਦੇ ਕਿਸਾਨ ਨੇ ਝੋਨਾ ਲਾਉਣਾ ਸ਼ੁਰੂ ਕੀਤਾ। ਉਸ ਝੋਨੇ ਦੇ ਕਾਰਨ ਅੱਜ ਪੰਜਾਬ ਦੇ ਵਾਟਰ ਲੈਵਲ ਦਾ ਇਹ ਹਾਲ ਹੋ ਗਿਆ ਹੈ। ਸਰ, ਡਾਈਵਰਸੀਫਿਕੇਸ਼ਨ ਵਾਸਤੇ ਕੇਵਲ ਗੰਨੇ ਦੇ ਰਿਸਰਚ ਸੈਂਟਰ ਦੀ ਗੱਲ ਨਹੀਂ। ਸਾਨੂੰ ਰਿਸਰਚ ਵਾਸਤੇ ਪੈਸਾ ਰੱਖਣਾ ਪੈਣਾ ਹੈ। ਬਜਟ ਰੱਖਣਾ ਪੈਣਾ ਹੈ। ਰਿਸਰਚ ਨੂੰ ਬਹੁਤ ਵੱਡੀ ਅਹਿਮੀਅਤ ਦੇਣੀ ਪੈਣੀ ਹੈ। ਸਰਕਾਰ ਨੂੰ ਕੁੱਝ ਇਸ ਤਰ੍ਹਾਂ ਦੀ ਪਾਲਿਸੀ ਲੈ ਕੇ ਆਉਣੀ ਚਾਹੀਦੀ ਹੈ ਜਿਸ ਨਾਲ ਰਿਸਰਚ ਕਰਕੇ ਘੱਟ ਪਾਣੀ ਵਾਲੀਆਂ ਫਸਲਾਂ ਦੀ ਆਈਡੈਂਟੀਫਿਕੇਸ਼ਨ ਕੀਤੀ ਜਾ ਸਕੇ। ਮੱਕੀ ਦੀ ਜੇ ਮੈਂ ਗੱਲ ਕਰਾਂ ਤਾਂ ਖਾਸ ਤੌਰ ਤੇ ਦੁਆਬੇ ਦੇ ਕਿਸਾਨ ਮੱਕੀ ਲਗਾਉਣ ਲਈ ਬਹੁਤ ਹੀ ਉਤਸ਼ਾਹਿਤ ਹਨ। ਪਹਿਲਾਂ ਮਾਲਵੇ ਵਿੱਚ ਵੀ ਮੱਕੀ ਬਹੁਤ ਹੁੰਦੀ ਸੀ। ਸਪੀਕਰ ਸਾਹਿਬ ਹੁਣ ਮੱਕੀ ਦੇ ਉੱਤੇ 1860 ਰੁਪਿਆ ਐਮ.ਐਸ.ਪੀ. ਹੈ। ਪਰ ਮਿਲਦੀ ਸਿਰਫ 800,

1000 ਰੁਪਿਆ ਹੀ ਹੈ। ਇਸ ਦੇ ਵਿੱਚ ਗੌਰਮਿੰਟ ਆਫ ਇੰਡੀਆ ਦੀ ਇੱਕ ਸਕੀਮ ਹੈ। ਆਸ਼ੂ ਜੀ ਇੱਥੇ ਬੈਠੇ ਹਨ। ਜਿਹੜੀ ਗੌਰਮਿੰਟ ਆਫ ਇੰਡੀਆ ਦੀ ਕੋਰਸ ਗਰੀਨ ਪ੍ਰਕਿਊਰਮੈਂਟ ਸਕੀਮ ਹੈ, ਜਿਸ ਦੇ ਅਧੀਨ ਅਸੀਂ ਮੱਕੀ ਨੂੰ ਪੀ.ਡੀ.ਐਸ. ਦੇ ਵਿੱਚ ਇੰਟਰੋਡਿਊਸ ਕਰ ਸਕਦੇ ਹਾਂ। ਅਸੀਂ ਅਜਿਹਾ ਕਿਉਂ ਨਹੀਂ ਕਰ ਰਹੇ। ਬਹੁਤ ਸਾਰੀਆਂ ਸਟੇਟਸ ਦੇ ਵਿੱਚ ਇਸ ਦਾ ਫਾਇਦਾ ਲਿਆ ਗਿਆ ਹੈ। ਪੀ.ਡੀ.ਐਸ. ਦੇ ਵਿੱਚ ਮੱਕੀ ਨੂੰ ਇਟਰੋਡਿਊਸ ਕਰਕੇ ਜਿਹੜਾ ਉਸ ਦੇ ਵਿੱਚ ਕੋਈ ਘਾਟਾ ਪੈਂਦਾ ਹੈ, ਤਾਂ ਉਸ ਵਿੱਚ 50-50 ਪਰਸੈਂਟ ਦੋਵੇਂ ਗੌਰਮਿੰਟ ਆਪਣਾ ਸ਼ੇਅਰ ਕਰਦੀਆਂ ਹਨ। ਮੈਂ ਸਮਝਦਾ ਹਾਂ ਕਿ ਇਹ ਤੁਹਾਡੇ ਘਾਟੇ ਵਾਲੀ ਗੱਲ ਨਹੀਂ ਹੋਣੀ। ਆਸ਼ੂ ਜੀ ਇਸ ਸਬਜੈਕਟ ਨੂੰ ਚੰਗੀ ਤਰ੍ਹਾਂ ਜਾਚੋ। ਇਹ ਸਰਕਾਰ ਦੇ ਘਾਟੇ ਵਾਲੀ ਗੱਲ ਨਹੀਂ ਹੈ। ਜੇਕਰ ਤੁਸੀਂ ਮੱਕੀ ਨੂੰ ਪੀ.ਡੀ.ਐਸ. ਦੇ ਵਿੱਚ ਇੰਟਰੋਡਿਊਸ ਕਰਦੇ ਹੋ ਤਾਂ ਇਸ ਨਾਲ ਪੰਜਾਬ ਦੇ ਖਜ਼ਾਨੇ ਤੇ ਕੋਈ ਬਹੁਤਾ ਅਸਰ ਨਹੀਂ ਪੈਣਾ। ਜੇਕਰ ਤੁਸੀਂ ਕੋਰਸ ਗਰੀਨ ਪ੍ਰਕਿਉਰਮੈਂਟ ਸਕੀਮ ਹੈ ਜੇਕਰ ਅਸੀਂ ਇਸ ਨੂੰ ਯੂਟੀਲਾਈਜ਼ ਕਰਾਂਗੇ ਤਾਂ ਇਸ ਨਾਲ ਕੋਈ ਮਾੜਾ ਅਸਰ ਨਹੀਂ ਪੈਣਾ। ਦੇਖੋ, ਹੁਣ ਜਦੋਂ ਹੁਣ ਅਸੀਂ ਝੋਨੇ ਤੇ ਲਗਭਗ 5,000 ਰੁਪਿਆ ਪਰ ਏਕੜ ਦੇ ਉੱਤੇ ਬਿਜਲੀ ਦੀ ਸਬਸਿਡੀ ਦਿੰਦੇ ਹਾਂ। ਜੇ ਤੁਸੀਂ ਮੱਕੀ ਨੂੰ ਉਤਸ਼ਾਹਿਤ ਕਰਨ ਵਾਸਤੇ ਇਹ ਸਕੀਮ ਇੰਟਰੋਡਿਊਸ ਕਰ ਦੇਵੋਗੇ ਤਾਂ ਤੁਹਾਡੀ ਸਬਸਿਡੀ ਹੀ ਤਿੰਨ ਤੋਂ ਚਾਰ ਹਜ਼ਾਰ ਹੀ ਪਰ ਏਕੜ ਬਚ ਜਾਵੇਗੀ। ਇਸ ਨਾਲ ਪੰਜਾਬ ਦੇ ਖਜ਼ਾਨੇ ਨੂੰ ਰਾਹਤ ਮਿਲੇਗੀ। ਅਤੇ ਜਿਹੜਾ 50-50 ਪਰਸੈਂਟ ਦਾ ਘਾਟਾ ਸਰਕਾਰ ਨੇ ਸ਼ੇਅਰ ਕਰਨਾ ਹੈ ਤਾਂ ਸਾਰਾ ਖਰਚਾ ਉਸ ਦੇ ਵਿੱਚੋਂ ਹੀ ਪੂਰਾ ਹੋ ਜਾਵੇਗਾ। ਇਸ ਨਾਲ ਵਾਟਰ ਲੈਵਲ ਨੂੰ ਬਹੁਤ ਵੱਡੀ ਰਾਹਤ ਮਿਲ ਜਾਵੇਗੀ। ਸੋ, ਮੈਂ ਬੇਨਤੀ ਕਰਦਾ ਹਾਂ ਇਹ ਬਹੁਤ ਹੀ ਐਨਰਜੈਟਿਕ ਮਨਿਸਟਰ ਹਨ। ਐਗਰੀਕਲਚਰ ਮਨਿਸਟਰ ਸੀ.ਐਮ.ਸਾਹਿਬ ਕੋਲ ਹੈ, ਇਹ ਟੇਕਅੱਪ ਕਰੋ। ਪਾਵਰਕੌਮ ਨੂੰ ਨਾਲ ਬਿਠਾ ਕੇ ਘਾਟੇ ਵਾਧੇ ਪੂਰੇ ਕਰੋ। ਇਸ ਨਾਲ ਸਰਕਾਰ ਨੂੰ ਕੋਈ ਵੀ ਘਾਟਾ ਨਹੀਂ ਪੈਣਾ। ਮੈਂ ਸਮਝਦਾ ਹਾਂ ਕਿ ਇਸ ਕੰਮ ਲਈ ਸਮਾਂ ਅਤੇ ਇੱਛਾ ਸ਼ਕਤੀ ਦੀ ਜ਼ਰੂਰਤ ਹੈ। ਮੈਨੂੰ ਉਮੀਦ ਹੈ ਕਿ ਤੁਸੀਂ ਇਸ ਮੁੱਦੇ ਦੇ ਉੱਤੇ ਧਿਆਨ ਦੇਵੋਗੇ।

ਤੀਜੀ ਗੱਲ ਸਰ, ਮਿਨੀਮਮ ਗਾਰੰਟੀ ਦੀ ਹੈ। ਜੇ ਮੈਂ ਓਵਰ ਆਲ ਜੇ ਮੈਂ ਫਸਲਾਂ ਦੀ ਗੱਲ ਕਰਾਂ, ਜੇ ਕਿਸਾਨ ਨੂੰ ਮਿਨੀਮਮ ਗਾਰੰਟੀ ਮਿਲੇ। ਪਹਿਲਾਂ ਅਸੀਂ ਵੀ ਵੈਜੀਟੇਬਲਜ਼ ਦੇ ਉੱਤੇ ਐਮ.ਐਸ.ਪੀ. ਲੈ ਕੇ ਆਏ ਸੀ। ਇਹ ਕਿਸਾਨਾਂ ਦੇ ਸੰਘਰਸ਼ ਦੇ ਦੌਰਾਨ ਪ੍ਰੋਪੋਜ਼ਲਜ਼ ਆਈਆਂ ਸਨ। ਜੇਕਰ ਸਰਕਾਰ ਇਹ ਐਸ਼ਿਓਰ ਕਰੇਗੀ ਕਿ ਹਰ ਕਿਸਾਨ ਨੂੰ ਆਪਣੇ ਖੇਤ ਦੇ ਵਿੱਚੋਂ ਘੱਟੋ ਘੱਟ ਇੰਨੀ ਇਨਕਮ ਜ਼ਰੂਰ ਹੋਵੇਗੀ। ਇਸ ਦੇ ਨਾਲ ਕਿਸਾਨ ਆਪਣੇ ਆਪ ਹੀ ਡਾਈਵਰਸੀਫਿਕੇਸ਼ਨ ਵੱਲ ਕਿਸਾਨ ਵਧਣਗੇ। ਸਰ, ਬਾਰਸ਼ਾਂ ਦੇ ਪਾਣੀ ਨੂੰ ਸਾਂਭਣ ਦੇ ਲਈ ਮੈਂ ਇੱਕ ਐਗਜ਼ਾਂਪਲ ਦੇਣਾ ਚਾਹੁੰਦਾ ਹਾਂ। ਦੇਖੋ, ਘੱਗਰ ਦਰਿਆ ਹੈ। ਸਾਡੇ ਪਟਿਆਲੇ ਦੇ ਵਿੱਚ ਦੀ ਲੰਘਦਾ ਹੈ। ਉਹ ਫਲੱਡ ਕਰਕੇ ਜਾਣਿਆ ਜਾਂਦਾ ਸੀ। ਜਦੋਂ ਜ਼ਰੂਰਤ ਨਹੀਂ ਹੁੰਦੀ, ਉਦੋਂ ਬਾਰਸ਼ਾਂ ਨਾਲ ਪਾਣੀ ਆ ਜਾਂਦਾ ਹੈ ਅਤੇ ਫ਼ਸਲਾ ਖਰਾਬ ਹੋ ਜਾਂਦੀਆਂ ਹਨ। ਜਦੋਂ ਸਾਨੂੰ ਲੋੜ ਹੁੰਦੀ ਹੈ

ਉਦੋਂ ਪਾਣੀ ਨਹੀਂ ਆਉਂਦਾ। ਪਾਣੀ ਸਾਡੇ ਕੋਲੋਂ ਅਜਾਈਂ ਚੱਲਿਆ ਜਾਂਦਾ ਹੈ। ਸਰ, ਅੱਜ ਘੱਗਰ ਦਰਿਆ Pollution ਦੇ ਨਾਲ ਭਰਿਆ ਪਿਆ ਹੈ। ਇੰਡਸਟਰੀ ਦਾ pollution ਉਸ ਦੇ ਵਿੱਚ ਗਿਰ ਰਿਹਾ ਹੈ। ਪਹਿਲਾਂ ਤਾਂ make sure ਕਰੋ ਕਿ ਜਿਹੜਾ ਇੰਡਸਟਰੀ ਦਾ pollution ਉਸ ਦੇ ਵਿੱਚ ਆਉਂਦਾ ਹੈ ਉਸ ਨੂੰ ਰੋਕਿਆ ਜਾਵੇ। ਦੂਸਰਾ ਅਸੀਂ ਘੱਗਰ ਦੇ ਉਪਰ ਐਸ.ਟੀ.ਪੀ. ਲਗਾ ਸਕਦੇ ਹਾਂ। ਥੋੜ੍ਹੇ ਥੋੜ੍ਹੇ ਕਿਲੋਮੀਟਰਜ਼ ਦੇ distance ਤੇ ਉੱਥੇ ਟ੍ਰੀਟਮੈਂਟ ਪਲਾਂਟ ਲੱਗ ਸਕਦੇ ਹਨ। ਕੋਈ ਬਹੁਤਾ ਬਜਟ ਨਹੀਂ ਲੱਗਣਾ। ਇਹ ਇੱਕ ਸਿਰਫ ਧਿਆਨ ਦੇਣ ਵਾਲੀ ਗੱਲ ਹੈ। ਟ੍ਰੀਟਮੈਂਟ ਪਲਾਂਟ ਲੱਗਾ ਕੇ ਘੱਗਰ ਦਰਿਆ ਦੇ ਪਾਣੀ ਨੂੰ ਤੁਸੀਂ irrigation ਦੇ ਲਈ utilize ਕਰ ਸਕਦੇ ਹੋ। ਸਰ, ਰਿਚਾਰਜਿੰਗ ਵਾਸਤੇ ਬਹੁਤ ਸਾਰੇ ਸੁਝਾਅ ਆਏ ਹਨ ਔਰ ਸਾਡੇ ਫਤਹਿਗੜ੍ਹ ਸਾਹਿਬ ਅਤੇ ਪਟਿਆਲੇ ਏਰੀਏ ਦੇ ਵਿੱਚ ਡਾਕਰ ਜ਼ਮੀਨਾਂ ਹਨ। ਜਦੋਂ ਪਾਣੀ ਵੱਧ ਆ ਜਾਂਦਾ ਹੈ ਤਾਂ ਉਹ ਫ਼ਸਲਾਂ ਵੀ ਖਰਾਬ ਕਰਦਾ ਹੈ। ਅਸੀਂ reservoir well ਦੀ ਗੱਲ ਕੀਤੀ ਹੈ। ਉਹ ਸਰਕਾਰ ਸਬਸਿਡੀ ਦੇ ਉੱਤੇ ਦੇ ਸਕਦੀ ਹੈ। ਰਾਜਸਥਾਨ ਵਿੱਚ ਹਮੇਸ਼ਾ water crisis ਰਿਹਾ ਹੈ। ਤੁਸੀਂ ਉਨ੍ਹਾਂ ਦੇ ਮਾਡਲ ਨੂੰ study ਕਰੋ ਕਿ ਉਨ੍ਹਾਂ ਨੇ ਕਿਹੋ ਜਿਹੇ ਉਪਰਾਲੇ ਕੀਤੇ ਹਨ। ਉਹ ਵੱਡੀ ਸਬਸਿਡੀ reservoirs ਵਾਸਤੇ ਦੇ ਰਹੇ ਹਨ। ਵੈਸੇ ਗੌਰਮਿੰਟ ਆਫ਼ ਇੰਡੀਆਂ ਦੀਆਂ ਇੰਨੀਆਂ ਸਕੀਮਾਂ ਸਨ, ਗਿੱਲ ਸਾਹਿਬ ਨੇ ਛੱਪੜਾਂ ਦੀ ਗੱਲ ਕੀਤੀ ਹੈ। ਸਾਡੇ ਥਾਪਰ ਟੈਕਨੋਲੋਜੀ ਦੇ ਰਾਹੀਂ ਥ੍ਰੀ ਵੈੱਲ ਸਕੀਮ ਗੌਰਮਿੰਟ ਆਫ਼ ਇੰਡੀਆ ਦੀ ਸੀ, ਮੈਂ ਆਪਣੇ ਹਲਕੇ ਸਨੌਰ ਦੀ ਗੱਲ ਕਰਦਾ ਹਾਂ। ਡੇਢ ਸਾਲ ਹੋ ਗਿਆ ਹੈ। ਢਾਈ ਕਰੋੜ ਰੁਪਏ ਪਿੰਡ ਦੇ 17 ਛੱਪੜਾਂ ਵਾਸਤੇ ਉਹ ਸਕੀਮ ਆਈ ਸੀ ਕਿ ਅਸੀਂ ਕਿਵੇਂ ਪਾਣੀ ਨੂੰ ਸੇਵ ਕਰਕੇ ਉਸ ਨੂੰ re-utilize ਕਰ ਸਕਦੇ ਹਾਂ। ਢਾਈ ਕਰੋੜ ਰੁਪਏ ਦੇ ਵਿੱਚੋਂ ਸਿਰਫ 25-30 ਲੱਖ ਰੁਪਿਆ ਹੀ utilize ਹੋਇਆ ਹੈ, ਦੋ ਕਰੋੜ ਇਸ ਤਰ੍ਹਾਂ ਹੀ ਪਿਆ ਹੈ। ਮੇਰੇ ਕਹਿਣ ਤੋਂ ਭਾਵ ਹੈ ਕਿ ਆਈਆਂ ਹੋਈਆਂ ਸਕੀਮਾਂ ਨੂੰ ਵੀ ਅਸੀਂ ਪਰਾਪਰਲੀ utilize ਕਰ ਸਕੀਏ। ISBIG ਦੇ ਤਹਿਤ ਰਜਵਾਹੇ ਪੱਕੇ ਕਰਨ ਦੀ ਸਕੀਮ ਸੀ। ਅਸੀਂ ਮੈਚਿੰਗ ਗ੍ਰਾਂਟ ਨਹੀਂ ਪਾ ਸਕੇ। ਇੱਕ ਹੋਰ ਬੜਾ ਅਹਿਮ ਨੁਕਤਾ ਹੈ। ਦੇਖੋ ਦੇਸ਼ ਦੇ ਪ੍ਰਧਾਨ ਮੰਤਰੀ ਜੀ ਨੇ 2019 ਦੇ ਵਿੱਚ ਆਪਣੇ ਭਾਸ਼ਣ ਦੇ ਵਿੱਚ ਇੱਕ ਗੱਲ ਕਹੀ ਸੀ ਕਿ ਸੂਬਿਆਂ ਨੂੰ ਇਕੱਠੇ ਹੋ ਕੇ ਪਾਣੀਆਂ ਨੂੰ ਸਾਂਭਣ ਲਈ ਇੱਕ ਨੀਤੀ ਤੇ ਇੱਕ ਵਿਚਾਰ ਬਣਾਉਣੀ ਚਾਹੀਦੀ ਹੈ। ਇਹ ਦੇਸ਼ ਦੇ ਪ੍ਰਧਾਨ ਮੰਤਰੀ ਸ਼੍ਰੀ ਨਰਿੰਦਰ ਮੋਦੀ ਦਾ ਭਾਸ਼ਣ ਸੀ ਤੇ ਉਸ ਸਮੇਂ ਵੀ ਅਸੀਂ ਇਹ ਮੰਗ ਮੁੱਖ ਮੰਤਰੀ ਸਾਹਿਬ ਕੋਲ ਰੱਖੀ ਸੀ ਕਿ ਜਦੋਂ ਦੇਸ਼ ਦਾ ਪ੍ਰਧਾਨ ਮੰਤਰੀ ਇੱਕ ਅਜਿਹੀ ਨੀਤੀ ਤੇ ਇੱਕ ਐਸਾ ਵਿਚਾਰ ਦੇ ਰਿਹਾ ਹੈ ਤਾਂ ਪੰਜਾਬ ਉਸ ਉੱਤੇ ਕੋਈ ਕੇਸ ਰੱਖੇ। ਅਟਲ ਭੂ ਜਲ ਯੋਜਨਾ ਬਣੀ ਪਰ ਪੰਜਾਬ ਦਾ ਉਸ ਵਿੱਚ ਨਾਂਅ ਨਹੀਂ ਹੈ। ਪੰਜਾਬ ਉਸ ਦੇ ਵਿੱਚ ਆਪਣਾ ਕੇਸ ਪੁੱਟ ਨਹੀਂ ਕਰ ਸਕਿਆ। ਉਹ ਛੇ ਹਜ਼ਾਰ ਕਰੋੜ ਰੁਪਏ ਦੀ ਯੋਜਨਾ ਹੈ। ਅਸੀਂ ਉੱਥੇ ਆਪਣਾ ਕੋਈ representative ਨਹੀਂ ਭੇਜ ਸਕੇ ਜਿਹੜਾ ਦੱਸ ਸਕੇ ਕਿ ਸਭ ਤੋਂ ਵੱਡੀ ਲੋੜ ਅਤੇ ਜ਼ਰੂਰਤ ਇਸ ਯੋਜਨਾ ਦੀ ਪੰਜਾਬ ਨੂੰ ਹੈ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਸਰ, ਪੁਆਇੰਟ ਆਫ ਆਰਡਰ।

**ਮਾਨਯੋਗ ਸਪੀਕਰ:** ਹਾਂ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਚੰਦੂਮਾਜਰਾ ਸਾਹਿਬ, ਉਸ ਤੋਂ ਪਹਿਲਾਂ ਵੀ ਬਹੁਤ ਵਧੀਆ ਵਿਚਾਰ ਆਏ ਹਨ। ਅਟਲ ਭੂ ਯੋਜਨਾ ਛੇ ਹਜ਼ਾਰ ਕਰੋੜ ਰੁਪਏ ਦੀ ਹੈ ਅਤੇ ਕੇਂਦਰ ਸਰਕਾਰ ਨੇ ਦਿੱਤੀ ਹੈ। ਉਸ ਸਮੇਂ ਸਾਡੇ ਭੈਣ ਜੀ ਉੱਥੇ ਬੈਠੇ ਸਨ। ਇਨ੍ਹਾਂ ਨੇ ਕਿਉਂ ਨਹੀਂ ਕਰਵਾਇਆ ਜੀ। ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਪੰਜਾਬ ਬੜੇ ਵੱਡੇ crisis ਵਿੱਚ ਹੈ। ਆਪਣਾ ਹਾਊਸ ਇੱਕ ਮਤਾ ਪਾਸ ਕਰੇ। ਮੈਂ ਰੋੜੀ ਸਾਹਿਬ ਨੂੰ ਕਹਿੰਦਾ ਹਾਂ ਕਿ ਇਹ ਮਤਾ ਪੇਸ਼ ਕਰਨਗੇ।

**ਮਾਨਯੋਗ ਸਪੀਕਰ:** ਤੁਸੀਂ ਜਦੋਂ ਬੋਲਣਾ ਹੈ, ਉਦੋਂ ਗੱਲ ਕਰ ਲਵੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਨਹੀਂ ਜੀ, ਫਿਰ ਇਹ ਗੱਲ ਕਹਿ ਰਹੇ ਸੀ ਮੈਂ ਤਾਂ ਉਨ੍ਹਾਂ ਨੂੰ ਕਿਹਾ ਹੈ ਕਿ ਭੈਣ ਜੀ ਨੇ ਉਹ ਗੱਲ ਨਹੀਂ ਕੀਤੀ।

**ਮਾਨਯੋਗ ਸਪੀਕਰ:** ਲਿਖ ਲਓ, ਤੁਸੀਂ ਲਿਖ ਲਓ ਜੀ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਥੈਂਕ ਯੂ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸੰਧਵਾਂ ਸਾਹਿਬ, ਇਹ ਬੜਾ ਸੰਜਦੀਗੀ ਮਸਲਾ ਹੈ। (ਇਸ ਸਮੇਂ ਸ੍ਰੀ ਐਨ.ਕੇ. ਸ਼ਰਮਾ ਆਪਣੀ ਸੀਟੇ ਤੇ ਬੈਠੇ ਬੈਠੇ ਬੋਲਣ ਲੱਗ ਪਏ)। (ਵਿਘਨ....ਸ਼ੋਰ)। ਚੱਲੋ ਛੱਡੋ।

**ਮਾਨਯੋਗ ਸਪੀਕਰ:** ਚੰਦੂਮਾਜਰਾ ਜੀ, ਚੰਦੂਮਾਜਰਾ ਜੀ। ਬੜਾ ਸੰਜੀਦਾ ਮਾਮਲਾ ਹੈ, ਤੁਸੀਂ ਆਪਣੀ ਗੱਲ ਕੰਟੀਨਿਊ ਕਰੋ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ**: ਸਪੀਕਰ ਸਾਹਿਬ, ਮੈਂ ਆਪਣੀ ਗੱਲ ਕੰਟੀਨਿਊ ਕਰਦਾ ਹਾਂ। ਪਰ ਦੇਖੋ, ਇਥੇ ਸੰਜੀਦਗੀ ਦੇ ਮੁੱਦੇ ਤੇ ਗੈਰ ਸੰਜੀਦਗੀ ਦਿਖਾਈ ਜਾ ਰਹੀ ਹੈ। ਇਸ ਲਈ ਸਾਨੂੰ ਘੱਟੋ ਘੱਟ ਇਹੋ ਜਿਹੇ ਮਸਲੇ ਉੱਤੇ ਆਪਣੀਆਂ ਪੁਲੀਟੀਕਲ ਲਾਲਸਾਵਾਂ ਨੂੰ ਦੂਰ ਰੱਖਣਾ ਚਾਹੀਦਾ ਹੈ। ਇਹ ਮਸਲਾ ਸਟੇਟ ਟੂ ਸਟੇਟ ਰੱਖਿਆ ਜਾਂਦਾ ਹੈ। ਸਟੇਟ ਗੌਰਮਿੰਟ ਨੇ ਆਪਣਾ ਮਸਲਾ ਰੱਖਣਾ ਸੀ, ਤੁਸੀਂ ਇਵੇਂ ਹੀ ਵਕੀਲ ਬਣ ਜਾਂਦੇ ਹੋ। ਮੈਂ ਕੋਈ ਸਰਕਾਰ ਨੂੰ ਘੇਰ ਨਹੀਂ ਰਿਹਾ, ਇੱਕ ਸੁਝਾਅ ਦੇ ਰਿਹਾ ਹਾਂ। ਦੂਜਾ ਹਿੰਦੁਸਤਾਨ ਦਾ ਪਾਣੀ ਪਾਕਿਸਤਾਨ ਨੂੰ ਜਾਂਦਾ ਰਿਹਾ। ਕਿੰਨੇ ਸਾਲ ਜਾਂਦਾ ਰਿਹਾ। ਰਣਜੀਤ ਸਾਗਰ ਡੈਮ ਵੀ ਕਿਸ਼ਤਾਂ ਤੇ ਬਣਦਾ ਬਣਦਾ ਬਣ ਗਿਆ। ਸ਼ਾਹਪੁਰ ਕੰਢੀ ਡੈਮ ਵੀ ਬਣ ਰਿਹਾ ਹੈ। ਇਕ ਸਾਢੇ ਚਾਰ ਸੌ

ਕਰੋੜ ਦੀ ਲਾਗਤ ਨਾਲ ਮਖੋਵਾਲ ਪ੍ਰਾਜੈਕਟ ਹੈ। ਜਿਹੜਾ ਡੈਮ ਉੱਥੇ ਬਣਨਾ ਹੈ, ਉਸ ਨੂੰ ਸਪੀਡ ਅੱਪ ਕਰਨ ਵਾਸਤੇ ਮਾਨਯੋਗ ਮੁੱਖ ਮੰਤਰੀ ਸਾਹਿਬ ਨੂੰ ਅਸੀਂ ਬੇਨਤੀ ਕਰਾਂਗੇ ਕਿ ਗੌਰਮਿੰਟ ਆਫ ਇੰਡੀਆਂ ਦੇ ਕੋਲ ਆਪਣਾ ਕੇਸ ਤਾਂ ਪੁੱਟ ਅੱਪ ਕਰੀਏ। ਠੀਕ ਹੈ ਕਿ ਉਹ ਸਰਕਾਰ ਬੇਰੁਖੀ ਵਾਲੀ ਹੈ, ਪਰ ਅਸੀਂ ਆਪਣੇ ਵੱਲੋਂ efforts ਕਰਕੇ ਆਪਣਾ ਕੇਸ ਤਾਂ ਪਰਾਪਰ ਪੁੱਟ ਕਰੀਏ। ਮੈਂ ਇਕ ਵਾਰੀ ਫਿਰ ਇਸ ਇੰਪਾਰਟੈਂਟ ਇਸ਼ੂ ਦੇ ਉਤੇ ਇਹ ਉਮੀਦ ਕਰਦਾ ਹਾਂ ਕਿ ਜਿਹੜੀ ਰੀ-ਐਲੋਕੇਸ਼ਨ ਹੈ, ਖਾਸ ਤੌਰ ਉਤੇ ਆਪਣੇ ਪਟਿਆਲੇ ਜ਼ਿਲ੍ਹੇ ਲਈ ਕਿ ਪਾਣੀ ਦਾ ਜਿਹੜਾ ਸਾਡਾ ਕੋਟਾ ਹੈ, ਸਾਡੇ ਜ਼ਿਲ੍ਹੇ ਦੀ ਮੰਗ ਵੱਧ ਗਈ ਹੈ, ਪਟਿਆਲੇ ਤੇ ਸੰਗਰੂਰ ਵਰਗੇ ਜ਼ਿਲ੍ਹਿਆਂ ਦੀ ਮੰਗ ਵੱਧ ਗਈ ਹੈ। ਉਸ ਨੂੰ ਦੁਬਾਰਾ ਤੁਸੀਂ ਰਿਵਿਊ ਕਰੋ ਅਤੇ ਪਟਿਆਲਾ ਜ਼ਿਲ੍ਹੇ ਦਾ ਜਿਹੜਾ ਪਾਣੀ ਦਾ ਕੋਟਾ ਹੈ ਉਸ ਨੂੰ ਵਧਾਉਣ ਲਈ ਤੁਸੀਂ ਪਹਿਲ ਕਦਮੀ ਕਰੋਗੇ। ਐਸੀ ਮੈਂ ਆਸ ਕਰਦਾ ਹਾਂ । ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਗੰਭੀਰ ਮੁੱਦੇ ਦੇ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ:** ਸਾਰੇ ਹਾਊਸ ਦਾ ਬੜਾ ਧੰਨਵਾਦ। ਬੜੀ ਸੰਜੀਦਾ ਬਹਿਸ ਚੱਲ ਰਹੀ ਹੈ ..

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਸਰ, ਇੱਕ ਗੱਲ ਕਹਿਣੀ ਰਹਿ ਗਈ ਹੈ ਕਿ ਵਾਟਰ ਰੈਗੂਲੇਟਰੀ ਅਥਾਰਿਟੀ ਪੰਜਾਬ ਸਰਕਾਰ ਨੇ ਬਣਾਈ ਹੈ, ਬਹੁਤ ਵਧੀਆ ਕੰਮ ਕੀਤਾ ਹੈ, ਪਰ ਅਜੇ ਤੱਕ ਉਸ ਦਾ ਕੋਈ ਓਪਰੇਸ਼ਨ, ਉਸ ਨੇ ਕੀ ਕਾਰਜ ਕੀਤਾ ਹੈ, ਉਹ ਸਾਹਮਣੇ ਨਹੀਂ ਆਇਆ । ਸੋ, ਜੇਕਰ ਤੁਸੀਂ ਬਣਾਈ ਹੈ ਤਾਂ ਕੇਵਲ ਦਫਤਰਾਂ ਲਈ ਜਾਂ ਪੁਜ਼ੀਸ਼ਨਜ਼ ਦੇਣ ਲਈ ਨਾ ਉਹ ਵਰਤੀ ਜਾਵੇ। ਉਸ ਨੇ ਕੰਮ ਕੀ ਕੀਤਾ ਹੈ ਉਸ ਦੀ ਰਿਪੋਰਟ ਵੀ ਸਦਨ ਦੇ ਨਾਲ ਸਾਂਝੀ ਕੀਤੀ ਜਾਵੇ ਤਾਂਕਿ ਅਸੀਂ ਵੀ ਆਪਣੇ ਵਿਚਾਰ ਉਸ ਵਿੱਚ ਇੰਪਰੂਵਮੈਂਟ ਲਈ ਪਾ ਸਕੀਏ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਬੜੇ ਸੰਜੀਦਾ ਤਰੀਕੇ ਨਾਲ ਸਾਰਿਆਂ ਨੇ ਆਪਣੇ ਵਿਚਾਰ ਰੱਖੇ ਹਨ ਔਰ ਬਹੁਤ ਅੱਛੀ ਬਹਿਸ ਚੱਲ ਰਹੀ ਹੈ। ਮੈਂ ਸਾਰੇ ਹਾਊਸ ਦਾ ਬੜਾ ਧੰਨਵਾਦੀ ਹਾਂ। ਹੁਣ ਮੈਂ ਰਿਕੁਐਸਟ ਕਰਾਂਗਾ ਕਿ ਸਰਦਾਰ ਕੁਲਦੀਪ ਸਿੰਘ ਵੈਦ ਸਾਹਿਬ ਆਪਣੀ ਗੱਲ ਕਰਨ।

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ) (ਗਿੱਲ, ਐਸ.ਸੀ.) :** ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਬਹੁਤ ਹੀ ਇੰਪਾਰਟੈਂਟ ਇਸ਼ੂ ਉਤੇ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਮੈਂ ਥੋੜ੍ਹੀ ਜਿਹੀ ਜਾਣਕਾਰੀ ਸਦਨ ਨੂੰ ਦੇਣੀ ਚਾਹਾਂਗਾ, ਵੈਸੇ ਤਾਂ ਤੁਹਾਨੂੰ ਸਾਰਿਆਂ ਨੂੰ ਪਤਾ ਹੈ ਕਿ 1947 ਤੋਂ ਬਾਅਦ 1960 ਤੇ 1965 ਤੱਕ ਦੀ ਥੋੜ੍ਹੀ ਜਿਹੀ ਹਿਸਟਰੀ ਦੱਸਣੀ ਚਾਹੁੰਦਾ ਹਾਂ ਕਿ ਜਿੰਨੀ ਦੇਰ ਤੱਕ ਭਾਖੜਾ ਡੈਮ ਨਹੀਂ ਸੀ ਬਣਿਆ, ਸਾਡੀਆਂ ਕੈਨਾਲਜ਼ ਪੰਜਾਬ ਵਿਚ ਨਹੀਂ ਸੀ ਬਣੀਆਂ, ਲੁਧਿਆਣੇ ਤੋਂ

ਫਿਰੋਜ਼ਪੁਰ, ਮੋਗਾ, ਬਠਿੰਡਾ, ਫਾਜ਼ਿਲਕਾ, ਅਬੋਹਰ, ਇੱਧਰੋਂ ਬਰਨਾਲਾ, ਸੰਗਰੂਰ ਤੇ ਰਾਜਸਥਾਨ ਦੇ ਨਾਲ ਜਿਹੜਾ ਵੀ ਇਲਾਕਾ ਪੈਂਦਾ ਹੈ, ਇਹ ਸਾਰਾ ਹੀ ਰੇਤਲਾ ਇਲਾਕਾ ਸੀ, ਇਥੇ ਸਿਰਫ ਦੋ ਫਸਲਾਂ ਹੁੰਦੀਆਂ ਸੀ ਮੂੰਗਫਲੀ ਤੇ ਛੋਲੇ। ਮੈਂ ਧੰਨਵਾਦੀ ਹਾਂ ਉਸ ਸਮੇਂ ਦੇ ਮੁੱਖ ਮੰਤਰੀ, ਸਰਦਾਰ ਪ੍ਰਤਾਪ ਸਿੰਘ ਜੀ ਕੈਰੋਂ ਜੀ ਦਾ ਅਤੇ ਦੇਸ਼ ਦੇ ਪ੍ਰਧਾਨ ਮੰਤਰੀ, ਸ਼੍ਰੀ ਜਵਾਹਰ ਲਾਲ ਨਹਿਰੂ ਜੀ ਦਾ ਜਿਨ੍ਹਾਂ ਦੇ ਐਫਟਰਸ ਸਦਕਾ ਪੰਜਾਬ ਵਿਚ ਗਰੀਨ ਰੈਵੋਲਿਊਸ਼ਨ ਆਇਆ । National Aeronautical and Space Administration ਜਿਹੜੀ ਯੂ.ਐਸ. ਦੀ ਏਜੰਸੀ ਹੈ, ਉਹ ਏਅਰ ਤੇ ਵਾਟਰ ਨੂੰ ਮੋਨੀਟਰ ਕਰਦੀ ਹੈ, ਉਨ੍ਹਾਂ ਦੀ ਇੱਕ ਰਿਪੋਰਟ ਜਿਹੜੀ 12 ਅਗਸਤ, 2009 ਨੂੰ ਆਈ ਸੀ, ਅੱਜ ਉਸ ਰਿਪੋਰਟ ਆਇਆਂ ਨੂੰ ਵੀ 11 ਸਾਲ ਹੋ ਗਏ ਹਨ, ਉਸ ਵਿਚ ਇਹ ਦੱਸਿਆ ਗਿਆ ਸੀ ਕਿ ਪੰਜਾਬ ਦੇ ਥੱਲੇ ਤਿੰਨ ਵਾਟਰ ਰਿਸੋਰਸਿਜ ਹਨ, ਦੋ ਵਾਟਰ ਰਿਸੋਰਸਿਜ ਐਸੇ ਹਨ ਜਿਹੜੇ 90% ਡਰਾਈ ਹੋ ਚੁੱਕੇ ਹਨ। ਸੈਂਟਰਲ ਗਰਾਊਂਡ ਵਾਟਰ ਬੋਰਡ ਜਿਹੜਾ ਗੌਰਮਿੰਟ ਆਫ ਇੰਡੀਆ ਦਾ ਬੋਰਡ ਹੈ ਉਸ ਦੀ ਵੀ ਸੇਮ ਰਿਪੋਰਟ ਹੈ। ਜੇਕਰ ਅਸੀਂ ਇਸ ਮੁੱਦੇ ਨੂੰ ਜਿਹੜਾ ਕਿ ਮੈਂ ਅੱਜ ਧੰਨਵਾਦੀ ਹਾਂ ਹਾਊਸ ਦਾ, ਆਨਰੇਬਲ ਸਪੀਕਰ ਸਾਹਿਬ ਦਾ ਵੀ ਕਿ ਤੁਸੀਂ ਬਹੁਤ ਅਹਿਮ ਮੁੱਦੇ ਉਤੇ ਚਰਚਾ ਕਰਵਾ ਰਹੇ ਹੋ। ਜੇ ਅਸੀਂ, ਇਸੇ ਤਰ੍ਹਾਂ ਹੀਸਾਡਾ ਜਿਹੜਾ ਪਾਣੀ ਹੈ, ਉਹ ਅਸੀਂ ਗਰਾਊਂਡ ਦੇ ਵਿਚੋਂ ਕੱਢਦੇ ਰਹੇ ਤਾਂ ਇਹ 2021 ਸ਼ੁਰੂ ਹੋ ਗਿਆ ਹੈ, ਜੋ ਸਾਇੰਸਟਿਸਟ ਨੇ ਰਿਪੋਰਟ ਦਿੱਤੀ ਹੈ, 2030 ਤੋਂ ਬਾਅਦ 2035-40 ਤੱਕ ਸ਼ਾਇਦ ਜੇ ਇਹ ਮਸਲਾ ਹੱਲ ਨਾ ਹੋਇਆ ਤਾਂ ਜਿਹੜੀ ਪੰਜਾਬ ਦੀ ਜ਼ਮੀਨ ਹੈ, ਇਹ ਉਵੇਂ ਹੀ ਬੰਜਰ ਹੋ ਜਾਵੇਗੀ ਜਿਹੜੀ 1960 ਤੋਂ ਪਹਿਲਾਂ ਸੀ। ਬੜਾ ਦਿਲ ਨੂੰ ਦਹਿਲਦਾ ਹੈ, ਜਦੋਂ ਅਸੀਂ ਆਪਣੇ ਬੱਚਿਆਂ ਦੇ ਫਿਊਚਰ ਬਾਰੇ ਸੋਚੀਏ ਕਿ ਜਿਹੜੇ ਅੱਜ ਗਰੀਨ ਰੈਵੋਲਿਊਸ਼ਨ ਨਾਲ ਇੱਥੇ ਲੋਕ ਏਨੇ ਖੁਸ਼ਹਾਲ ਹੋ ਗਏ ਹਨ ਜੇ ਇਹੀ ਹਾਲਾਤ ਰਹੇ ਤੇ ਅਸੀਂ ਨਾ ਸੰਭਾਲੇ ਤਾਂ ਸ਼ਾਇਦ ਫਿਰ ਸਾਡੇ ਜ਼ਿਮੀਂਦਾਰ ਨੂੰ ਕਿਤੇ ਮੂੰਗਫਲੀ ਤੇ ਛੋਲੇ ਬੀਜਣੇ ਨਾ ਪੈਣ। ਸੋ, ਇਹੋ ਜਿਹੀ ਸਿਚੂਏਸ਼ਨ ਹੈ ਪੰਜਾਬ ਦੀ। ਇਹ ਬਹੁਤ ਹੀ ਇੰਪਾਰਟੈਂਟ ਤੇ ਅਹਿਮ ਮਸਲਾ ਹੈ । ਮੈਂ, ਕੈਪਟਨ ਅਮਰਿੰਦਰ ਸਿੰਘ ਜੀ ਦਾ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਬੋਰਡ ਨੇ ਬਣਾਇਆ ਹੈ, ਸਾਡੇ ਸਾਬਕਾ ਮੁੱਖ ਸਕੱਤਰ ਉਹ ਇਸ ਦੇ ਚੇਅਰਮੈਨ ਹਨ। ਮੈਂ ਇੱਕ ਬੇਨਤੀ ਕਰਨੀ ਚਾਹੁੰਦਾ ਹਾਂ, ਡਾਟਾ ਤਾਂ ਸਾਡੇ ਰਾਣਾ ਸਾਹਿਬ ਨੇ, ਗਿੱਲ ਸਾਹਿਬ ਨੇ, even ਚੰਦੂਮਾਜਰਾ ਸਾਹਿਬ ਨੇ ਵੀ ਬਹੁਤ ਵਧੀਆ ਦਿੱਤਾ ਹੈ। ਸਾਰੇ ਸੋਚ ਰਹੇ ਹਨ ਕਿ ਇਹ ਬੜਾ ਵਧੀਆ ਸਟੈਂਪ ਹੈ ਲੇਕਿਨ ਇੱਕ ਬਹੁਤ ਇੰਪਾਰਟੈਂਟ ਜ਼ਰੂਰਤ ਹੈ ਕਿ ਮੈਂ ਚਾਹਾਂਗਾ ਕਿ ਆਨਰੇਬਲ ਸਪੀਕਰ ਸਾਹਿਬ ਵੱਲੋਂ ਇੱਕ ਹਾਊਸ ਦੀ ਕਮੇਟੀ ਬਣਾਈ ਜਾਵੇ, ਜਿਹੜੀ ਇਸ ਸਾਰੇ, ਜਿਹੜਾ ਇਹ ਬਹੁਤ ਹੀ ਅਹਿਮ ਮੁੱਦਾ ਹੈ, ਇਸ ਨੂੰ ਮੋਨੀਟਰ ਕਰੇ, ਬਹੁਤ ਹੀ ਇੰਪਾਰਟੈਂਟ ਹੈ। ਆਨਰੇਬਲ ਸਪੀਕਰ ਸਾਹਿਬ, ਇੱਕ ਕਮੇਟੀ ਬਣਾ ਦਿਉ, ਉਹ ਤੁਹਾਡੀ ਚੁਆਇਸ ਹੈ, ਜੋ ਪੰਜਾਬ ਸਰਕਾਰ ਦੇ ਰੂਲਜ਼ ਐਂਡ ਰੈਗੂਲੇਸ਼ਨਜ਼ ਹਨ, ਉਹ ਤੁਹਾਨੂੰ ਜ਼ਿਆਦਾ ਪਤਾ ਹੈ।

------------

## ANNOUNCEMENT REG. CONSTITUTION OF HOUSE COMMITTEE

**ਮਾਨਯੋਗ ਸਪੀਕਰ** : ਸਾਰੇ ਹਾਊਸ ਦੀਆਂ ਭਾਵਨਾਵਾਂ ਦੀ ਕਦਰ ਕਰਦਿਆਂ ਹੋਇਆਂ ਇਸ ਸਬਜੈਕਟ ਦੀ ਇੰਪਾਰਟੈਂਸ ਦੇ ਮੱਦੇਨਜ਼ਰ ਅਸੀਂ ਹਾਊਸ ਦੀ ਇਕ ਕਮੇਟੀ ਬਣਾਵਾਂਗੇ।(ਥੰਪਿੰਗ) ਸਰਕਾਰ ਨੂੰ ਕਹਾਂਗੇ ਕਿ ਵਾਟਰ ਰਿਸੋਰਸਿਜ਼ ਡਿਪਾਰਟਮੈਂਟ ਦੇ ਪ੍ਰਿੰਸੀਪਲ ਸੈਕਟਰੀ ਉਸ ਕਮੇਟੀ ਨੂੰ assist ਕਰਨ ਤਾਂ ਕਿ ਪਾਣੀ ਦੀ ਸਹੀ status report ਅਤੇ ਕਿਹੜੇ ਵਸੀਲੇ ਨਵੇਂ ਖੋਜੇ ਜਾ ਸਕਦੇ ਹਨ, ਇਨ੍ਹਾਂ ਸਾਰਿਆਂ ਤੇ ਵਿਚਾਰ ਕਰਕੇ ਇਸ ਹਾਊਸ ਨੂੰ ਰਿਪੋਰਟ ਕਰਨ ਤਾਂ ਕਿ ਹਾਊਸ ਇਸ ਤੇ ਕਾਰਵਾਈ ਕਰ ਸਕੇ। ਇਸ ਕਮੇਟੀ ਨੂੰ ਅਸੀਂ ਤਿੰਨ ਮਹੀਨੇ ਦੇਵਾਂਗੇ ਤਾਂ ਕਿ ਇਹ ਆਪਣੀ ਰਿਪੋਰਟ within three months ਹਾਊਸ ਨੂੰ ਦੇਵੇ।

---

## NON OFFICIAL RESOLUTION REGARDING RECOMMENDATION TO THE STATE GOVERNMENT TO TAKE UP EFFECTIVE STEPS TO RAISE THE UNDER GROUND WATER LEVEL *(Resumption)*

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਸਪੀਕਰ ਸਾਹਿਬ, ਤੁਹਾਡਾ ਬਹੁਤ ਧੰਨਵਾਦ। ਮੇਰੇ ਮੁਤਾਬਿਕ ਤੁਹਾਡੀ ਇਹ ਕਾਰਵਾਈ ਪੰਜਾਬ ਦੀ ਹਿਸਟਰੀ ਵਿੱਚ ਸੁਨਿਹਰੀ ਅੱਖਰਾਂ ਵਿੱਚ ਲਿਖੀ ਜਾਣੀ ਚਾਹੀਦੀ ਹੈ, ਇਹ ਬਹੁਤ ਹੀ ਅਹਿਮ ਮੁੱਦਾ ਹੈ। ਇਸ ਮੁੱਦੇ ਦੀ ਬਹੁਤ ਹੀ ਇੰਪਾਰਟੈਂਸ ਹੈ। ਜਿਵੇਂ ਮੈਂ ਪਹਿਲਾਂ ਵੀ ਦੱਸਿਆ ਹੈ ਕਿ ਮੇਰੇ ਤੋਂ ਪਹਿਲਾਂ ਬੋਲਣ ਵਾਲੇ ਰਾਣ ਜੀ (ਰਾਣਾ ਗੁਰਜੀਤ ਸਿੰਘ) ਅਤੇ ਗਿੱਲ ਸਾਹਿਬ (ਸਰਦਾਰ ਹਰਮਿੰਦਰ ਸਿੰਘ ਗਿੱਲ) ਨੇ ਬਹੁਤ ਹੀ ਵਿਸਥਾਰ ਵਿੱਚ ਡਾਟਾ ਦਿੱਤਾ ਹੈ। ਇਸ ਦੇ ਨਾਲ ਹੀ ਰਿਲੇਟਿਡ ਮੁੱਦਾ ਪਾਣੀਆਂ ਸਬੰਧੀ ਹੈ। ਆਪਾਂ ਪਾਣੀਆਂ ਦੀ ਗੱਲ ਕਰ ਰਹੇ ਹਾਂ। ਨੀਤੀ ਆਯੋਗ ਦੀ ਜਿਹੜੀ ਪਿਛਲੀ ਮੀਟਿੰਗ ਹੋਈ ਸੀ ਉਸ ਵਿੱਚ ਆਨਰੇਬਲ ਖੱਟੜ ਸਾਹਿਬ ਨੇ ਫੇਰ SYL ਦਾ ਮੁੱਦਾ ਉਠਾਇਆ। ਮੈਂ ਚਾਹਾਂਗਾ ਕਿ ਸਦਨ ਵੀ ਇਹੋ ਜਿਹਾ ਮਤਾ ਪਾਸ ਕਰੇ ਅਤੇ ਗੌਰਮਿੰਟ ਆਫ ਇੰਡੀਆ ਨੂੰ ਬੇਨਤੀ ਕੀਤੀ ਜਾਵੇ। ਚਾਹੇ ਇਹ ਮਸਲਾ ਅਦਾਲਤਾਂ ਵਿੱਚ ਵੀ ਚੱਲ ਰਿਹਾ ਹੈ, ਪਿੱਛੇ ਜਿਹੇ ਆਨਰੇਬਲ ਸੁਪਰੀਮ ਕੋਰਟ ਨੇ ਸਾਡੇ ਦੋਨੋਂ ਆਨਰੇਬਲ ਸੀ.ਐਮਜ਼ ਨੂੰ ਗੱਲ ਕਰਨ ਲਈ ਕਿਹਾ ਸੀ ਲੇਕਿਨ ਖੱਟੜ ਸਾਹਿਬ ਨੇ ਨਹੀਂ ਮੰਨਿਆ। ਨੀਤੀ ਆਯੋਗ ਦੀ ਮੀਟਿੰਗ ਵਿੱਚ SYL ਦਾ ਮੁੱਦਾ ਚੁੱਕਿਆ ਜੋ ਕਿ ਬੜਾ ਇੰਪਾਰਟੈਂਟ ਮਾਮਲਾ ਹੈ। ਪਾਣੀ ਤਾਂ ਸਾਡੇ ਕੋਲ ਅੱਗੇ ਹੀ ਨਹੀਂ ਹੈ, ਖੇਤਾਂ ਨੂੰ ਲਾਉਣ ਵਾਸਤੇ ਸਾਡੇ ਕੋਲ ਪਾਣੀ ਨਹੀਂ ਹੈ। ਸਾਡਾ ਗਰਾਊਂਡ ਵਾਟਰ ਲੈਵਲ ਡਾਊਨ ਹੋ ਚੁੱਕਿਆ ਹੈ। SYL ਦੇ ਮੁੱਦੇ ਤੇ ਮੈਂ ਉਦੋਂ ਵੀ ਟੀ.ਵੀ. ਚੈਨਲ ਤੇ ਕਿਹਾ

ਸੀ ਕਿ ਕਿੰਨਾ ਚੰਗਾ ਹੋਵੇ ਜੇਕਰ ਸੈਂਟਰ ਸਰਕਾਰ ਦੁਆਰਾ ਗੰਗਾ-ਯਮੁਨਾ ਦਾ ਪਾਣੀ ਲਿਆ ਕੇ ਇਹ ਮਸਲਾ ਹੱਲ ਕੀਤਾ ਜਾ ਸਕਦਾ ਹੈ। ਕਿਸੇ ਟਾਈਮ ਕਾਂਗਰਸ ਸਰਕਾਰ ਵਿੱਚ ਡਾਕਟਰ ਮਨਮੋਹਨ ਸਿੰਘ ਵੇਲੇ ਇਹ ਸਕੀਮ ਬਣੀ ਵੀ ਸੀ ਲੇਕਿਨ ਉਹ ਸਿਰੇ ਨਹੀਂ ਚੜ੍ਹ ਸਕੀ। ਮੈਂ ਚਾਹਾਂਗਾ ਕਿ ਜਿਹੜਾ ਸਾਡਾ ਸਦਨ ਹੈ, ਇਹ ਇਸ ਬਾਰੇ ਵਿਚਾਰ ਕਰੇ। SYL ਦਾ ਪਾਣੀ ਜੇਕਰ ਸਾਡੇ ਕੋਲੋਂ ਚਲਾ ਜਾਂਦਾ ਹੈ ਤਾਂ ਅਸੀਂ ਵੈਸੇ ਹੀ ਕਿਸੇ ਜੋਗੇ ਨਹੀਂ ਰਹਾਂਗੇ।

ਆਨਰੇਬਲ ਸਪੀਕਰ ਸਾਹਿਬ, ਇੱਥੇ ਛੱਪੜਾਂ ਦੀ ਗੱਲ ਹੋਈ ਹੈ, ਇਹ ਬਿਲਕੁਲ ਦਰੁਸਤ ਹੈ ਕਿ ਸਾਡੇ ਕੋਲ ਰਿਜ਼ਰਵਾਇਰ ਆਲਰੇਡੀ ਹਨ, ਉਨ੍ਹਾਂ ਨੂੰ ਚੈਨੇਲਾਈਜ਼ ਕਰਨ ਦੀ ਜ਼ਰੂਰਤ ਹੈ। ਇਹ ਜਿਹੜਾ ਗੰਭੀਰ ਮਸਲਾ ਹੈ, ਇਸ ਨੂੰ ਉਸ ਤਰੀਕੇ ਨਾਲ ਵੀ ਨਜਿੱਠਿਆ ਜਾਣਾ ਚਾਹੀਦਾ ਹੈ। ਅੰਤ ਵਿੱਚ ਮੈਂ ਆਨਰੇਬਲ ਕੈਪਟਨ ਅਮਰਿੰਦਰ ਸਿੰਘ ਜੀ ਦਾ, ਪੂਰੇ ਸਦਨ ਦਾ, ਸਾਡੇ ਮੰਤਰੀ ਸੁਖ ਸਰਕਾਰੀਆ ਜੀ ਦਾ ਧੰਨਵਾਦਾ ਕਰਾਂਗਾ ਜਿਨ੍ਹਾਂ ਨੇ ਇਹ ਬੋਰਡ ਬਣਾਇਆ ਹੈ ਅਤੇ ਸਪੀਕਰ ਸਾਹਿਬ ਨੇ ਕਮੇਟੀ ਐਸਟੈਬਲਿਸ਼ ਕੀਤੀ ਹੈ, ਉਸ ਵਾਸਤੇ ਤੁਹਾਡਾ ਸਾਰਿਆਂ ਦਾ ਧੰਨਵਾਦ। ਇਸ ਅਹਿਮ ਮੁੱਦੇ ਤੇ ਬੇਸ਼ੱਕ ਕਮੇਟੀ ਬਣ ਗਈ ਹੈ...

*12.58 ਵਜੇ ਬਾਅਦ ਦੁਪਹਿਰ (*ਇਸ ਸਮੇਂ ਮੈਂਬਰ, ਪੈਨਲ ਆਫ ਚੇਅਰਮੈਨ ਸਰਦਾਰ ਹਰਪ੍ਰਤਾਪ ਸਿੰਘ ਅਜਨਾਲਾ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਿਹਤ ਤੇ ਪਰਿਵਾਰ ਭਲਾਈ ਮੰਤਰੀ (ਸਰਦਾਰ ਬਲਬੀਰ ਸਿੰਘ ਸਿੱਧੂ)** : ਅਜਨਾਲਾ ਸਾਹਿਬ, ਮੇਰਾ ਭਰਾ ਬਹੁਤ ਅੱਛੇ ਵਿਚਾਰ ਰੱਖ ਰਿਹਾ ਹੈ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਪੰਜਾਬ ਅੰਦਰ ਇਸ ਵਾਰ ਝੋਨੇ ਦੀ ਸਿੱਧੀ ਲਵਾਈ ਹੋਈ ਸੀ। ਸਾਰੇ ਪੰਜਾਬ ਦਾ ਸਰਵੇ ਕਰਵਾਇਆ ਜਾਵੇ ਕਿ ਉਸ ਸਮੇਂ ਕਿੰਨੀ ਯੀਲਡ ਰਹੀ ਹੈ ਅਤੇ ਜਿਹੜੀ ਕਮੇਟੀ ਬਣਾਈ ਜਾ ਰਹੀ ਹੈ, ਉਸ ਨੂੰ ਇਹ ਕੰਮ ਵੀ ਬਖਸ਼ ਦਿੱਤਾ ਜਾਵੇ ਕਿ ਉਸ ਸਮੇਂ ਪਰ ਹੈਕਟੇਅਰ ਕਿੰਨੀ ਐਵਰੇਜ ਆਈ ਹੈ। ਆਪਾਂ ਇਸ ਪਾਸੇ ਵੀ ਵਿਚਾਰ ਕਰੀਏ ਤਾਂ ਜ਼ਿਆਦਾ ਬਿਹਤਰ ਹੋਵੇਗਾ। ਸੋ, ਇਸ ਗੱਲ ਨੂੰ ਵੀ ਉਸ ਵਿੱਚ ਇਨਵਾਲਵ ਕਰ ਲਿਆ ਜਾਵੇ।

**ਸ਼੍ਰੀ ਸਭਾਪਤੀ** : ਤੁਸੀਂ ਕਨਕਲੂਡ ਕਰਨਾ ਹੈ ਕਿ ਹਾਲੇ ਬੋਲਣਾ ਹੈ?

**ਸਰਦਾਰ ਕੁਲਦੀਪ ਸਿੰਘ ਵੈਦ (ਬੁਲਾਰਾ)** : ਮੈਂ ਕਨਕਲੂਡ ਕਰਨਾ ਹੈ ਜੀ। ਮੈਂ ਕੈਪਟਨ ਅਮਰਿੰਦਰ ਸਿੰਘ ਜੀ ਦਾ, ਸਾਡੇ ਮਨਿਸਟਰ ਸੁਖ ਸਰਕਾਰੀਆ ਜੀ ਦਾ ਅਤੇ ਸਪੈਸ਼ਲੀ ਸਾਡੇ ਸਪੀਕਰ ਸਾਹਿਬ ਅਤੇ ਸਾਰੇ ਸਦਨ ਦਾ ਧੰਨਵਾਦ ਕਰਨਾ ਚਾਹੁੰਦਾ ਹਾਂ ਕਿ ਅਸੀਂ ਇੰਨੇ ਗੰਭੀਰ ਮਸਲੇ ਨੂੰ ਇਕੱਲਾ ਇੱਥੇ ਬੋਲਣ ਤੱਕ ਹੀ ਸੀਮਤ ਨਾ ਰੱਖੀਏ। ਜਦੋਂ ਕਮੇਟੀ ਬਣ ਜਾਵੇਗੀ ਤਾਂ ਉਸ ਦੀ ਪਰਾਪਰ ਮੋਨੀਟ੍ਰਿੰਗ ਹੋਵੇ ਅਤੇ ਜਿੰਨੇ ਵੀ ਸਾਡੇ

ਆਨਰੇਬਲ ਹਾਊਸ ਦੇ ਮੈਂਬਰ ਹਨ, ਬੇਸ਼ੱਕ ਕਮੇਟੀ ਬਣ ਜਾਵੇਗੀ, ਆਪਣੇ ਸੁਝਾਅ ਇਸ ਕਮੇਟੀ ਨੂੰ ਦਿਓ। ਇਸ ਵਾਸਤੇ ਜਿਹੜਾ ਬੋਰਡ ਬਣਾਇਆ ਗਿਆ ਹੈ, ਉਸ ਨੂੰ ਵੀ ਸੁਝਾਅ ਦਿਓ। ਤੁਹਾਡਾ ਸਾਰਿਆਂ ਦਾ ਧੰਨਵਾਦ। ਜੈ ਹਿੰਦ।

**ਸ਼੍ਰੀ ਸਭਾਪਤੀ** : ਕਮੇਟੀ ਦਾ ਸਕੋਪ ਅਤੇ ਮੈਂਬਰਸ਼ਿਪ ਸਪੀਕਰ ਸਾਹਿਬ ਫਿਕਸ ਕਰਨਗੇ। Thank you. ਹੁਣ ਸਰਦਾਰ ਕੁਲਵੰਤ ਸਿੰਘ ਪੰਡੋਰੀ ਬੋਲਣਗੇ।

**ਸਰਦਾਰ ਕੁਲਵੰਤ ਸਿੰਘ ਪੰਡੋਰੀ (ਮਹਿਲ ਕਲਾਂ, ਐਸ.ਸੀ.) :** ਮਾਨਯੋਗ ਚੇਅਰਮੈਨ ਸਾਹਿਬ, ਧੰਨਵਾਦ ਜੀ। ਚੇਅਰਮੈਨ ਸਾਹਿਬ, ਤੁਸੀਂ ਮੈਨੂੰ ਪੰਜਾਬ ਦੇ ਪਾਣੀ ਦੇ ਬਹੁਤ ਹੀ ਅਹਿਮ ਤੇ ਗੰਭੀਰ ਮੁੱਦੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਸਭ ਤੋਂ ਪਹਿਲਾਂ ਮੈਂ ਦੱਸਣਾ ਚਾਹੁੰਦਾ ਹਾਂ, ਭਾਵੇਂ ਕਿ ਸਾਰੇ ਹੀ ਸਤਿਕਾਰਯੋਗ ਮੈਂਬਰਾਂ ਨੇ ਇਸ ਮੁੱਦੇ 'ਤੇ ਇੱਥੇ ਬਹੁਤ ਹੀ ਵਧੀਆ ਢੰਗ ਨਾਲ ਬੋਲਿਆ ਹੈ। ਮੈਂ ਵੇਖਦਾ ਆ ਰਿਹਾ ਹਾਂ ਕਿ ਇੱਥੇ ਹਰੇਕ ਸਾਲ ਹੀ ਇਹ ਪਾਣੀ ਦਾ ਮਤਾ ਸਦਨ ਦੇ ਵਿੱਚ ਰੱਖਿਆ ਜਾਂਦਾ ਹੈ। ਇਸ ਸਬੰਧ ਵਿੱਚ ਬਹੁਤ ਵਧੀਆ ਸਪੀਚਾਂ ਸੁਣਨ ਨੂੰ ਮਿਲੀਆਂ ਹਨ, ਪਹਿਲਾਂ ਵੀ ਮਿਲਦੀਆਂ ਰਹੀਆਂ ਹਨ। ਚੇਅਰਮੈਨ ਸਾਹਿਬ, ਮੈਂ ਸਮਝਦਾ ਹਾਂ ਕਿ ਹੁਣ ਤੱਕ ਇਸ ਗੰਭੀਰ ਮਾਮਲੇ ਦੇ ਉਪਰ ਸਰਕਾਰਾਂ ਵੱਲੋਂ ਕੋਈ ਕੰਮ ਨਹੀਂ ਕੀਤਾ ਗਿਆ। ਕਿਉਂਕਿ ਮੈਂ ਡਿਸਟ੍ਰਿਕਟ ਬਰਨਾਲੇ ਤੋਂ ਆਉਂਦਾ ਹਾਂ। ਸਾਡੇ ਡਿਸਟ੍ਰਿਕਟ ਬਰਨਾਲਾ, ਸੰਗਰੂਰ ਤੋਂ ਲੈ ਕੇ ਧੁਰ ਬਠਿੰਡੇ ਤੱਕ ਨਾ ਤਾਂ ਧਰਤੇ ਦੇ ਥੱਲੇ ਵਾਲਾ ਪਾਣੀ ਰਿਹਾ ਹੈ, ਨਾ ਹੀ ਪੀਣਯੋਗ ਪਾਣੀ ਰਿਹਾ ਹੈ। ਜਿਸ ਕਾਰਨ ਸਾਡੇ ਇਸ ਏਰੀਏ ਵਿੱਚ ਕਾਲਾ ਪੀਲੀਆ ਬਹੁਤ ਵਧ ਗਿਆ ਹੈ। ਕੈਂਸਰ ਦੀ ਮਾਰ ਹੇਠ ਵੀ ਬਹੁਤ ਸਾਰੇ ਲੋਕ ਆ ਗਏ ਹਨ। ਹਾਲਾਤ ਇੰਨੇ ਖਰਾਬ ਹਨ ਕਿ ਕਈ ਪਿੰਡਾਂ ਵਿੱਚ ਤਾਂ ਤਿੰਨ ਜਾਂ ਚਾਰ ਘਰ ਛੱਡ ਕੇ ਇੱਕ ਮਰੀਜ਼ ਕਾਲੇ ਪੀਲੀਏ ਤੋਂ ਪੀੜਤ ਹੈ। ਉਥੇ ਕੈਂਸਰ ਦੀ ਬਿਮਾਰੀ ਵੀ ਬਹੁਤ ਜ਼ਿਆਦਾ ਵਧ ਗਈ ਹੈ। ਇਸ ਦਾ ਕਾਰਨ ਕੀ ਹੈ ਕਿ ਸਾਡੇ ਉਥੇ ਪਾਣੀ ਬਹੁਤ ਪ੍ਰਦੂਸ਼ਿਤ ਹੋ ਚੁੱਕਿਆ ਹੈ, ਉਥੇ ਜੋ ਫੈਕਟਰੀਆਂ ਹਨ, ਉਨ੍ਹਾਂ ਦਾ ਪਾਣੀ ਸਿੱਧਾ ਹੀ ਡਰੇਨਾਂ ਵਿੱਚ ਪਾਇਆ ਜਾ ਰਿਹਾ ਹੈ। ਉਨ੍ਹਾਂ ਡਰੇਨਾਂ ਵਿੱਚ ਪੈਣ ਵਾਲੇ ਪਾਣੀ ਦਾ ਟਰੀਟਮੈਂਟ ਤਾਂ ਕੀਤਾ ਹੀ ਨਹੀਂ ਜਾਂਦਾ। ਜਿਹੜੀ ਉਥੇ ਮਸ਼ੀਨ ਲੱਗੀ ਹੁੰਦੀ ਹੈ, ਜੇ ਕੋਈ ਅਧਿਕਾਰੀ ਉਥੇ ਚੈੱਕ ਕਰਨ ਲਈ ਵੀ ਜਾਂਦੇ ਹਨ ਤਾਂ ਉਨ੍ਹਾਂ ਜਾਣ ਵਾਲੇ ਅਧਿਕਾਰੀਆਂ ਨੂੰ ਫੈਕਟਰੀ ਵਾਲੇ ਜਦੋਂ ਚਾਹ-ਪਾਣੀ ਪਿਲਾਉਂਦੇ ਹਨ, ਉਦੋਂ ਹੀ ਉਹ ਮਸ਼ੀਨ ਉਥੇ ਫਿੱਟ ਕੀਤੀ ਜਾਂਦੀ ਹੈ। ਨਹੀਂ ਤਾਂ ਉਹ ਕੈਮੀਕਲ ਵਾਲਾ ਪਾਣੀ ਸਿੱਧਾ ਹੀ ਡਰੇਨਾਂ ਵਿੱਚ ਚਲਦਾ ਰਹਿੰਦਾ ਹੈ। ਜਿਸ ਕਰਕੇ ਜਿਹੜੇ ਸਾਡੇ ਬੋਰ ਹਨ, ਜੇ ਕੋਈ ਕਿਸਾਨ ਆਪਣੇ ਖੇਤਾਂ ਵਿੱਚ ਬੋਰ ਕਰਦਾ ਹੈ, ਕਾਫ਼ੀ ਕਿਸਾਨ ਜਦੋਂ ਚੈੱਕ ਕਰਵਾਉਂਦੇ ਹਨ ਤਾਂ ਕਾਲਾ ਪਾਣੀ ਆ ਜਾਂਦਾ ਹੈ। ਪੁਰਾਣੇ ਸਮੇਂ ਵਿੱਚ ਬੋਰਾਂ ਦੇ ਜਿਹੜੇ ਪਾਈਪ ਹੁੰਦੇ ਸੀ, ਉਹ ਲੋਹੇ ਦੇ ਹੁੰਦੇ ਸੀ, ਉਹ ਹੁਣ ਪਾਣੀ ਦੇ ਨਾਲ ਗਲ਼ ਚੁੱਕੇ ਹਨ।

ਚੇਅਰਮੈਨ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਸਾਡੇ ਮਾਲਵੇ ਖਿੱਤੇ ਵਿੱਚ ਸਭ ਤੋਂ ਵੱਧ ਕੈਂਸਰ ਦੀ ਬਿਮਾਰੀ ਹੈ। ਭਾਵੇਂ ਇੱਥੇ ਵੀ ਹਸਪਤਾਲ ਬਣ ਗਏ ਹਨ ਪਰ ਹਰ ਰੋਜ਼ ਇਲਾਜ ਖਾਤਰ ਦੋ ਟਰੇਨਾਂ ਕੈਂਸਰ ਦੇ ਮਰੀਜ਼ਾਂ ਦੀਆਂ ਭਰ ਕੇ ਬਠਿੰਡੇ ਦੇ ਵਿੱਚੋਂ ਬੀਕਾਨੇਰ ਨੂੰ ਜਾ ਰਹੀਆਂ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਸਾਡੇ ਏਰੀਏ ਵਿੱਚ 20 ਕੁ ਸਾਲ ਪਹਿਲਾਂ ਜੋ ਪਾਣੀ ਦਾ ਟੀ.ਡੀ.ਐਸ. ਹੁੰਦਾ ਸੀ, ਉਹ ਬੜਾ ਵਧੀਆ ਹੁੰਦਾ ਸੀ। ਆਮ ਹੀ ਜਾ ਕੇ ਜਦੋਂ ਨਹਿਰਾਂ ਦਾ ਪਾਣੀ ਚੈੱਕ ਕਰਦੇ ਸੀ ਤਾਂ ਉਸ ਮੇਰਾ ਖਿਆਲ ਹੈ ਕਿ ਉਦੋਂ 50 ਕੁ ਟੀ.ਡੀ.ਐਸ. ਆਉਂਦਾ ਸੀ। ਜਾਂ ਉਸ ਦੇ ਨੇੜੇ ਤੇੜੇ 5 ਤੋਂ 10 ਕਿਲੋਮੀਟਰ ਦੂਰ ਜਿਹੜੇ ਪਿੰਡ ਪੈਂਦੇ ਹੁੰਦੇ ਸੀ, ਉਨ੍ਹਾਂ ਦੇ ਪਾਣੀ ਦਾ ਟੀ.ਡੀ.ਐਸ. ਵੀ ਬੜਾ ਵਧੀਆ ਤੇ ਪੀਣਯੋਗ ਹੁੰਦਾ ਸੀ। ਪਰ ਹੁਣ ਉਹ ਪਾਣੀ ਉਹੋ ਜਿਹਾ ਨਹੀਂ ਰਿਹਾ। ਹੁਣ ਤਾਂ ਦਰਿਆਵਾਂ ਵਿੱਚ ਵੀ ਦੋ ਰੰਗਾ ਪਾਣੀ ਚਲਦਾ ਹੈ। ਹੁਣ ਦਰਿਆਵਾਂ ਦੇ ਵਿੱਚ ਦੋ ਰੰਗਾਂ ਦੇ ਪਾਣੀ ਆਮ ਵੇਖੇ ਜਾ ਸਕਦੇ ਹਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਪਿਛੇ ਜਿਹੇ ਰਾਵੀ ਦਰਿਆ ਦਾ ਪਾਣੀ ਜਿਹੜਾ 'ਏ' ਕਲਾਸ ਹੁੰਦਾ ਸੀ, ਉਹ 'ਬੀ' ਕਲਾਸ ਹੋ ਗਿਆ ਹੈ। ਬਿਆਸ ਦਾ ਪਾਣੀ 'ਬੀ' ਕਲਾਸ ਤੋਂ 'ਸੀ' ਕਲਾਸ ਹੋ ਗਿਆ ਹੈ। ਸਤਲੁਜ ਦਾ 'ਸੀ' ਤੋਂ 'ਡੀ' ਕਲਾਸ ਹੋ ਗਿਆ ਹੈ। ਸਭ ਤੋਂ ਮਾੜਾ ਪਾਣੀ ਘੱਗਰ ਦਾ ਹੋਇਆ ਹੈ, ਜੋ ਕਿ 'ਡੀ' ਤੋਂ 'ਈ' ਕਲਾਸ ਹੋ ਗਿਆ ਹੈ ਜੀ। ਯਾਨੀ ਕਿ ਉਥੇ ਪਾਣੀ ਇੰਨਾ ਪ੍ਰਦੂਸ਼ਿਤ ਹੋ ਗਿਆ ਹੈ। ਉਥੇ ਜਿੱਥੋਂ ਵੀ ਪਾਣੀ ਪੀਂਦੇ ਹਨ, ਆਸੇ ਪਾਸੇ ਦੇ ਲੋਕ ਪੀਣ ਵਾਲੇ ਪਾਣੀ ਕਾਰਨ ਕਾਫ਼ੀ ਬਿਮਾਰੀਆਂ ਦੀ ਮਾਰ ਹੇਠਾਂ ਆ ਰਹੇ ਹਨ। ਇਸ ਕਰਕੇ ਜਿੰਨੀਆਂ ਵੀ ਫੈਕਟਰੀਆਂ ਹਨ, ਕਾਰਖਾਨੇ ਹਨ, ਇੰਡਸਟਰੀ ਹੈ, ਲੁਧਿਆਣੇ ਦੇ ਵਿੱਚ ਵੀ ਪ੍ਰਦੂਸ਼ਿਤ ਤੇ ਗੰਦਾ ਪਾਣੀ ਪੈ ਰਿਹਾ ਹੈ, ਜਿਹੜੀਆਂ ਸਾਡੀਆਂ ਕਾਰਪੋਰੇਸ਼ਨਾਂ ਹਨ, ਉਹ ਆਪਣੀਆਂ ਅੱਖਾਂ ਉਪਰ ਪੱਟੀ ਬੰਨੀ ਬੈਠੀਆਂ ਹਨ। ਕੋਈ ਵੀ ਇਸ ਪਾਸੇ ਵੱਲ ਧਿਆਨ ਨਹੀਂ ਦਿੰਦਾ। ਆਪਾਂ ਸਾਰੇ ਹੀ ਉਸ ਪਾਣੀ ਨੂੰ ਦੇਖ ਕੇ ਲੰਘਦੇ ਹਾਂ ਪਰ ਅਜੇ ਤੱਕ ਲੋਕਾਂ ਤੱਕ ਸਹੀ ਪਾਣੀ ਪਹੁੰਚਾਉਣ ਦੇ ਲਈ ਕੋਈ ਵਸੀਲਾ ਨਹੀਂ ਕੀਤਾ ਗਿਆ। ਚੇਅਰਮੈਨ ਸਾਹਿਬ, ਲੁਧਿਆਣੇ ਵਿੱਚ ਤਾਜਪੁਰ ਰੋਡ ਦੇ ਉਪਰ ਇੱਕ ਸੀਵਰੇਜ ਟਰੀਟਮੈਂਟ ਪਲਾਂਟ ਲੱਗਿਆ ਹੋਇਆ ਹੈ ਜੀ। ਮੈਂ ਤੁਹਾਡੇ ਰਾਹੀਂ ਸਰਕਾਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਤਾਜਪੁਰ ਰੋਡ ਦੇ ਉਪਰ ਜਿਹੜਾ ਟਰੀਟਮੈਂਟ ਪਲਾਂਟ ਲੱਗਿਆ ਹੋਇਆ ਹੈ, ਉਥੇ ਪਿਛਲੇ ਸਮੇਂ ਸਾਬਕਾ ਜਥੇਦਾਰ ਗਿਆਨੀ ਕੇਵਲ ਸਿੰਘ ਜੀ ਆਪਣੀ ਪੂਰੀ ਟੀਮ ਨੂੰ ਲੈ ਕੇ ਗਏ ਸੀ। ਸਰਦਾਰ ਕੁਲਤਾਰ ਸਿੰਘ ਸੰਧਵਾਂ ਵੀ ਨਾਲ ਗਏ ਸੀ। ਉਨ੍ਹਾਂ ਨੇ ਜਦੋਂ ਉਥੇ ਜਾ ਕੇ ਦੇਖਿਆ ਤਾਂ ਉਸ ਟਰੀਟਮੈਂਟ ਪਲਾਂਟ ਦੀਆਂ ਮਸ਼ੀਨਾਂ ਕੰਮ ਹੀ ਨਹੀਂ ਕਰ ਰਹੀਆਂ ਸੀ। ਉਹ ਪਾਣੀ ਸਿੱਧਾ ਹੀ ਜਾ ਰਿਹਾ ਸੀ। ਇਸ ਕਰਕੇ ਸਾਡੇ ਭਸੌੜ ਵਿਖੇ ਇੱਕ ਫੈਕਟਰੀ ਹੈ, ਉਸ ਫੈਕਟਰੀ ਦੇ ਪਾਣੀ ਸਬੰਧੀ ਪਿਛਲੇ ਸਾਲ ਸਾਡੇ ਬਰਨਾਲੇ ਵਿੱਚ ਪੂਰੀਆਂ ਵੀਡਿਓਜ ਵਾਇਰਲ ਹੋਈਆਂ, ਸਾਡੇ ਵੀਰ ਗੋਲਡੀ ਜੀ ਵੀ ਇੱਥੇ ਬੈਠੇ ਹਨ, ਇਨ੍ਹਾਂ ਨੂੰ ਵੀ ਪਤਾ ਹੈ। ਜਿੰਨੇ ਵੀ ਬੋਰਾਂ ਦਾ ਪਾਣੀ ਸੀ, ਉਹ ਕਾਲੇ ਰੰਗ ਦਾ ਆ ਰਿਹਾ ਸੀ। ਖੇਤਾਂ ਦੇ ਵਿੱਚੋਂ ਕਾਲਾ ਪਾਣੀ ਆ ਰਿਹਾ ਸੀ, ਉਹ ਪਾਣੀ ਪੀਣ ਦੇ ਤਾਂ ਯੋਗ ਹੀ ਨਹੀਂ ਰਿਹਾ। ਇਹ ਸਮੱਸਿਆ ਮਾਲਵੇ

ਖੇਤਰ ਵਿੱਚ ਜ਼ਿਆਦਾ ਹੈ। ਜਿਸ ਦੇ ਕਰਕੇ ਉਥੇ ਦੇ ਵੱਧ ਲੋਕ ਬਿਮਾਰੀਆਂ ਦਾ ਸ਼ਿਕਾਰ ਹੋ ਰਹੇ ਹਨ। ਮੇਰੇ ਹਲਕੇ ਮਹਿਲਕਲਾਂ ਵਿਚ ਇਕ ਨਵਾਂ ਸਰਕਾਰੀ ਹਸਪਤਾਲ ਬਣਿਆ ਹੈ।ਸਤਿਕਾਰਯੋਗ ਸਿਹਤ ਮੰਤਰੀ ਜੀ, ਉੱਠ ਕੇ ਚਲੇ ਗਏ ਹਨ। ਉਸ ਹਸਪਤਾਲ ਦਾ ਜਿਹੜਾ ਗੰਦਾ ਪਾਣੀ ਹੈ, ਉਹ ਸਭ ਧਰਤੀ ਵਿਚ ਪੈ ਰਿਹਾ ਹੈ। ਸੋ, ਕਿਹੜੇ ਅਧਿਕਾਰੀਆਂ ਨੇ ਉਹ ਗੰਦਾ ਪਾਣੀ ਧਰਤੀ ਵਿਚ ਪਾਉਣ ਦਾ ਇੰਤਜ਼ਾਮ ਕੀਤਾ ਹੈ। ਉਨ੍ਹਾਂ ਤੇ ਕਾਰਵਾਈ ਕੀਤੀ ਜਾਣੀ ਚਾਹੀਦੀ ਹੈ। ਪੰਜਾਬ ਦੇ ਵਿਚ 109 ਡਾਰਕ ਜ਼ੋਨ ਹਨ। ਮੈਂ ਇਸ ਸਦਨ ਤੋਂ ਮੰਗ ਕਰਦਾ ਹਾਂ ਕਿ ਉਨ੍ਹਾਂ ਹਲਕਿਆਂ ਵਾਸਤੇ ਇਕ ਸਪੈਸ਼ਲ ਪੈਕੇਜ ਦੇਣਾ ਚਾਹੀਦਾ ਹੈ ਕਿਉਂਕਿ ਉਥੇ ਬੋਰ ਲਾਉਣ ਤੇ ਵੀ ਪਾਬੰਦੀ ਲਗਾਈ ਗਈ ਹੈ। ਪਿਛਲੇ ਸਮੇਂ ਵਿਚ ਵਿਸ਼ਵ ਸਿਹਤ ਸੰਸਥਾ (WHO) ਨੇ ਰਿਪੋਰਟ ਦਿੱਤੀ ਹੈ ਕਿ ਜੇਕਰ ਬਰਨਾਲੇ ਦੇ ਲੋਕ 10 ਸਾਲ ਹੋਰ ਇਹ ਗੰਦਾ ਪਾਣੀ ਪੀ ਗਏ ਤਾਂ ਉਹ ਭਿਆਨਕ ਬਿਮਾਰੀਆਂ ਦਾ ਸ਼ਿਕਾਰ ਹੋਣਗੇ, ਉਨ੍ਹਾਂ ਦੇ ਗੁਰਦੇ ਫੇਲ ਹੋ ਜਾਣਗੇ। ਪਰ ਇਸ ਵਾਸਤੇ ਨਾ ਤਾਂ ਸਾਡੇ ਸਿਹਤ ਮੰਤਰੀ ਦਾ ਕੋਈ ਬਿਆਨ ਆਇਆ ਨਾ ਇਸ ਮਾਮਲੇ ਤੇ ਕੋਈ ਧਿਆਨ ਦਿੱਤਾ ਗਿਆ। ਜਿਹੜਾ ਸਾਡਾ ਦਰਿਆਵਾਂ ਦਾ ਪਾਣੀ ਹੈ। ਸਾਡੇ ਪਿੰਡਾਂ ਤੋਂ 1 ਹਜ਼ਾਰ ਲੀਟਰ ਪਾਣੀ ਲਈ 150 ਰੁਪਿਆ ਲਿਆ ਜਾਂਦਾ ਹੈ ਪਰ ਇਹੀ ਪਾਣੀ ਚੰਡੀਗੜ੍ਹ ਵਿਚ 3 ਰੁਪਏ ਵਿਚ ਹਜ਼ਾਰ ਲੀਟਰ ਦਿੱਤਾ ਜਾ ਰਿਹਾ ਹੈ।ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਬਾਰਸ਼ਾਂ ਦਾ ਪਾਣੀ ਇਕੱਠਾ ਕਰਕੇ ਰੀ-ਚਾਰਜ ਕਰਨ ਦਾ ਕੋਈ ਸਿਸਟਮ ਬਣਾਇਆ ਗਿਆ ਹੈ? ਹਰ ਸੈਸ਼ਨ ਵਿਚ ਸਾਡੇ ਮੈਂਬਰਾਂ ਵੱਲੋਂ ਬੋਲਿਆ ਜਾਂਦਾ ਹੈ ਪਰ ਇਸ ਤੇ ਕੋਈ ਕੰਮ ਨਹੀਂ ਕੀਤਾ ਜਾਂਦਾ। ਅੱਜ ਮੈਂ ਵਧਾਈ ਦਿੰਦਾ ਹਾਂ ਕਿ ਇਕ ਸਾਂਝੀ ਕਮੇਟੀ ਬਣਾਈ ਗਈ ਹੈ। ਸਾਨੂੰ ਇਹ ਉੱਧਮ ਉਪਰਾਲਾ ਕਰਨਾ ਚਾਹੀਦਾ ਹੈ ਕਿਉਂਕਿ ਪਾਣੀ ਨੂੰ ਪਿਤਾ ਦਾ ਦਰਜਾ ਮਿਲਿਆ ਹੈ।

ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ।।

ਪਰ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਆਪਾਂ ਅੱਜ ਇਹ ਤਿੰਨੇ ਦਰਜੇ ਕਾਇਮ ਨਹੀਂ ਰੱਖ ਸਕੇ। ਤੁਹਾਡਾ ਬਹੁਤ ਬਹੁਤ ਧੰਨਵਾਦ।

**ਸ੍ਰੀ ਸਭਾਪਤੀ:** ਧੰਨਵਾਦ ਜੀ। ਹਾਂ ਜੀ, ਸਰਦਾਰ ਜਗਤਾਰ ਸਿੰਘ ਜੱਗਾ ਜੀ।

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ (ਰਾਏਕੋਟ, ਐਸ.ਸੀ.):** ਸਭਾਪਤੀ ਜੀ, ਧੰਨਵਾਦ।ਸਭ ਤੋਂ ਪਹਿਲਾਂ ਮੈਂ ਸਾਰੇ ਹਾਊਸ ਨੂੰ ਫਤਿਹ ਬੁਲਾਉਂਦਾ ਹਾਂ।

ਵਾਹਿਗੁਰੂ ਜੀ ਕਾ ਖਾਲਸਾ ॥

ਵਾਹਿਗੁਰੂ ਜੀ ਕੀ ਫਤਹਿ ॥

ਮੈਨੂੰ ਪਹਿਲੀ ਵਾਰੀ ਇਸ ਹਾਊਸ ਵਿਚ ਬੋਲਣ ਦਾ ਮੌਕਾ ਮਿਲਿਆ ਹੈ ਕਿਉਂਕਿ ਸਾਡਾ ਟਾਈਮ ਵੀ ਸਾਡੇ ਐਲ.ਓ.ਪੀ. ਸਾਹਿਬ ਆਪਸ ਵਿਚ ਵੰਡ ਲੈਂਦੇ ਹਨ। ਅੱਜ ਜਿਹੜਾ ਗੰਭੀਰ ਮੁੱਦਾ ਪਾਣੀ ਦਾ ਹੈ, ਉਸ ਵਾਸਤੇ

ਸਾਡੇ ਕਈ ਐਮ.ਐਲ.ਏ. ਸਾਹਿਬਾਨ, ਰਾਣਾ ਗੁਰਜੀਤ ਜੀ, ਚੰਦੂਮਾਜਰਾ ਜੀ ਅਤੇ ਹੋਰਾਂ ਨੇ ਬਹੁਤ ਵਿਸਥਾਰ ਤਰੀਕੇ ਨਾਲ ਦੱਸਿਆ ਹੈ ਪਰ ਇੱਥੇ ਵਿਧਾਨ ਸਭਾ ਵਿਚ ਬੋਲਣ ਦਾ ਫਾਇਦਾ ਤਾਂ ਹੀ ਹੈ ਜੇਕਰ ਇਸ ਤੇ ਅਮਲ ਵੀ ਕੀਤਾ ਜਾਵੇ। ਜਿਹੜਾ ਪਾਣੀ ਦਾ ਸੰਕਟ ਹੈ, ਇਹ ਝੋਨੇ ਦੀ ਲਵਾਈ ਕਰਕੇ ਹੈ। ਇਸ ਨੇ ਹੀ ਪਾਣੀ ਨੂੰ ਖਤਮ ਕੀਤਾ ਹੈ। ਜਿਹੜੇ ਪਿੰਡਾਂ ਵਿਚ ਕਿਸਾਨ ਰਹਿੰਦੇ ਹਨ, ਉਨਾਂ ਕੋਲ ਆਮ ਕਰਕੇ ਕਿਸੇ ਕੋਲ ਇਕ ਕਿੱਲਾ, ਕਿਸੇ ਕੋਲ ਦੋ ਕਿੱਲਾ ਜ਼ਮੀਨ ਹੁੰਦੀ ਹੈ। ਜੇਕਰ ਅਸੀਂ ਉਨ੍ਹਾਂ ਨੂੰ ਕਹਾਂਗੇ ਕਿ ਪਾਣੀ ਨੂੰ ਬਚਾਉਣ ਵਾਸਤੇ ਝੋਨਾ ਨਾ ਲਗਾਓ ਤਾਂ ਮੇਰੇ ਹਿਸਾਬ ਨਾਲ ਕੋਈ ਵੀ ਸਾਨੂੰ ਪਿੰਡਾਂ ਵਿਚ ਨਹੀਂ ਵੜਨ ਦੇਵੇਗਾ। ਸਾਡੇ ਰਾਏਕੋਟ ਵਿਚ ਇਕ ਫੈਕਟਰੀ ਲੱਗੀ ਹੈ ਵਿਵੇਕ ਕੈਮੀਕਲ, ਜਿਸ ਕਰਕੇ ਆਲੇ ਦੁਆਲੇ ਦੇ ਜ਼ਿੰਮੀਦਾਰ ਭਰਾਵਾਂ ਦੀਆਂ ਮੋਟਰਾਂ ਦਾ ਪਾਣੀ ਵੀ ਦੂਸ਼ਿਤ ਹੋ ਗਿਆ। ਮੈਂ ਤਕਰੀਬਨ ਹਰ ਸਾਲ ਇਹ ਸਵਾਲ ਲਾਉਂਦਾ ਹਾਂ ਕਿ ਇਸ ਫੈਕਟਰੀ ਦਾ ਸੀਵਰੇਜ ਪਾਣੀ ਕਿੱਧਰ ਜਾ ਰਿਹਾ ਹੈ। ਪਰ ਹਾਲੇ ਤੱਕ ਉਸ ਦਾ ਜਵਾਬ ਨਹੀਂ ਦਿੱਤਾ ਗਿਆ। ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਸ ਫੈਕਟਰੀ ਦਾ ਉਦਘਾਟਨ ਵੀ ਸਾਡੇ ਮਾਨਯੋਗ ਮੰਤਰੀ ਸ਼੍ਰੀ ਵਿਜੈ ਇੰਦਰ ਸਿੰਗਲਾ ਜੀ ਕਰਕੇ ਆਏ ਸੀ। ਜਦੋਂ ਅਸੀਂ ਅਜਿਹੀ ਕੈਮੀਕਲ ਫੈਕਟਰੀ ਦਾ ਉਦਘਾਟਨ ਕਰਨ ਜਾਂਦੇ ਹਾਂ ਤਾਂ ਸਾਨੂੰ ਪੁੱਛਣਾ ਜ਼ਰੂਰ ਚਾਹੀਦਾ ਹੈ ਕਿ ਇਸ ਦਾ ਵੇਸਟ ਪਾਣੀ ਕਿੱਧਰ ਜਾ ਰਿਹਾ ਹੈ। ਇਸ ਕਰਕੇ ਹਲਕਾ ਰਾਏਕੋਟ ਦੇ ਵਿਚ ਕੈਂਸਰ ਦੀ ਸਮੱਸਿਆ ਬਹੁਤ ਆ ਰਹੀ ਹੈ। ਮੈਨੂੰ ਪਹਿਲੀ ਵਾਰ ਬੋਲਣ ਦਾ ਮੌਕਾ ਮਿਲਿਆ ਹੈ। ਪਾਣੀ ਦੀ ਇਸ ਸਮੱਸਿਆ ਵਾਸਤੇ ਪੂਰਾ ਹਾਊਸ ਬਹੁਤ ਗੰਭੀਰ ਹੈ। ਇਸ ਲਈ ਮੈਂ ਆਪਣੇ ਹਲਕੇ ਦੇ ਸਵਾਲ ਬਾਰੇ ਜ਼ਰੂਰ ਗੱਲ ਕਰਨੀ ਚਾਹੁੰਦਾ ਹਾਂ। ਮੇਰਾ ਹਲਕਾ ਰਾਏਕੋਟ 25-30 ਸਾਲ ਤੋਂ ਪੁਰਾਣਾ ਰਿਜ਼ਰਵ ਹੈ। ਉਥੇ ਰੂਲਿੰਗ ਪਾਰਟੀ ਦਾ ਐਮ.ਐਲ.ਏ ਹੁੰਦਾ ਹੈ ਤੇ ਉਥੇ ਵਿਕਾਸ ਨਾਂ ਦੀ ਅੱਜ ਤੱਕ ਕੋਈ ਚੀਜ਼ ਨਹੀਂ ਹੋਈ। ਕਾਗਜ਼ਾਂ ਦੇ ਵਿੱਚ ਸਾਲ 2012 ਦੇ ਵਿੱਚ ਸਾਡਾ ਹਲਕਾ ਰਿਜ਼ਰਵ ਹੋਇਆ ਹੈ। ਆਮ ਆਦਮੀ ਪਾਰਟੀ ਦੀ ਬਦੌਲਤ ਮੈਨੂੰ ਵੀ ਇਸ ਵਿਧਾਨ ਸਭਾ ਦੇ ਵਿੱਚ ਆਉਣ ਦਾ ਮੌਕਾ ਮਿਲਿਆ ਹੈ। ਸਾਰੇ ਮੁੱਖ ਮੰਤਰੀ ਸਾਹਿਬ ਦਾ ਧੰਨਵਾਦ ਕਰੀ ਜਾਂਦੇ ਹਨ। ਜੇ ਕਿਸੇ ਮੁਖੀਏ ਨੂੰ ਆਪਣੇ ਪਿੰਡ ਬਾਰੇ ਨਾ ਪਤਾ ਹੋਵੇ ਤਾਂ ਇਹ ਬੜੀ ਸ਼ਰਮ ਵਾਲੀ ਗੱਲ ਹੈ। 117 ਵਿਧਾਨ ਸਭਾ ਹਲਕੇ ਹਨ। ਅਕਾਲੀ ਦਲ ਵਾਲੇ ਅਤੇ ਕਾਂਗਰਸ ਵਾਲੇ ਇਹ ਤਾਂ ਇੱਕ ਦੂਜੇ ਦੀ ਭਾਈਵਾਲ ਪਾਰਟੀ ਹੈ, ਇੱਕ ਦੂਜੇ ਦੇ ਆਉਂਦੇ ਜਾਂਦੇ ਰਹਿੰਦੇ ਹਨ। ਪਹਿਲਾਂ ਅਕਾਲੀ ਉਧਰ ਬੈਠਦੇ ਸੀ ਅੱਜ ਕਾਂਗਰਸ ਉਧਰ ਬੈਠੀ ਹੈ। ਚਲੋ, ਇਹ ਕੁਦਰਤ ਦਾ ਨਿਯਮ ਹੈ। ਸਾਡੇ 20-22 ਐਮ.ਐਲ.ਏਜ਼ ਹਨ। ਕੀ ਮੁੱਖ ਮੰਤਰੀ ਸਾਹਿਬ ਨੇ ਅੱਜ ਤੱਕ ਕਿਸੇ ਵੀ ਸਾਡੇ ਹਲਕਿਆਂ ਵਿੱਚ ਜਿਵੇਂ ਰਾਏਕੋਟ ਹੋ ਗਿਆ, ਬਰਨਾਲਾ, ਮਹਿਲਕਲਾਂ ਦਾ ਹੋ ਗਿਆ, ਇੱਥੇ ਕਮਾਲੂ ਸਾਹਿਬ ਬੈਠੇ ਹਨ, ਸਾਰੇ ਬੈਠੇ ਹਨ, ਕਿਸੇ ਵੀ ਹਲਕੇ ਨਾਲ ਸਬੰਧਤ ਸਾਡੇ ਨਾਲ ਮੀਟਿੰਗ ਕੀਤੀ ਹੈ। ਕਿਸੇ ਇੱਕ ਹਲਕੇ ਦੀ ਵੀ ਸਮੱਸਿਆ ਪੁੱਛੀ ਹੈ। ਕੀ ਜਿਹੜਾ ਅਸੀਂ 20-22 ਐਮ.ਐਲ.ਏ ਇੱਥੇ ਦੂਜੀ ਪਾਰਟੀ ਵੱਲੋਂ ਚੁਣ ਕੇ ਆਏ ਹਾਂ, ਕੀ ਸਾਡਾ ਪੰਜਾਬ ਦੇ ਵਿੱਚ ਕੋਈ ਹਿੱਸਾ ਨਹੀਂ ਹੈ? ਕੀ ਅਸੀਂ ਪੰਜਾਬ ਦੇ

ਮੌਜੂਦਾ ਐਮ.ਐਲ.ਏ ਨਹੀਂ ਹਾਂ। ਇਹੋ ਜਿਹਾ ਦੁਰਵਿਹਾਰ ਬਿਲਕੁਲ ਨਹੀਂ ਕਰਨਾ ਚਾਹੀਦਾ ਹੈ। ਕਿਉਂਕਿ ਜਿਹੜਾ ਕੋਈ ਵੀ ਮੌਜੂਦਾ ਚੁਣਿਆ ਹੋਇਆ ਹੈ, ਚਾਹੇ ਉਹ ਸੀ.ਐਮ ਸਾਹਿਬ ਹਨ, ਚਾਹੇ ਉਹ ਰਾਏਕੋਟ ਹਲਕੇ ਤੋਂ ਚੁਣਿਆ ਹੋਵੇ, ਮੈਂ ਇੱਥੇ ਸਦਨ ਦੇ ਵਿੱਚ ਕਸਮ ਖਾ ਕੇ ਕਹਿੰਦਾ ਹਾਂ, ਮੇਰੇ ਵੱਲ ਕੋਈ ਉਂਗਲ ਕਰ ਦੇਵੇ ਕਿ ਮੈਂ ਕਦੀ ਕਿਸੀ ਨੂੰ ਪੁੱਛਿਆ ਹੋਵੇ ਕਿ ਤੂੰ ਅਕਾਲੀ ਦਲ ਵਾਲਾ ਹੈ, ਤੂੰ ਕਾਂਗਰਸ ਵਾਲਾ ਹੈ, ਤੂੰ ਆਪ ਵਾਲਾ ਹੈ ਅਤੇ ਤੂੰ ਖਾਸ ਵਾਲਾ ਹੈ। ਕਿਉਂਕਿ ਪਹਿਲਾਂ ਮੈਂ ਹਲਕਾ ਰਾਏਕੋਟ ਦਾ ਚੁਣਿਆ ਹੋਇਆ ਹਾਂ ਨਾ ਕਿ ਕਿਸੀ ਪਾਰਟੀ ਦਾ ਹੈ। ਸੀ.ਐਮ ਸਾਹਿਬ ਲਈ ਇਹ ਸਵਾਲ ਵੀ ਹੈ। ਉਨ੍ਹਾਂ ਨੂੰ ਆਪੋਜ਼ੀਸ਼ਨ ਦੇ ਵਿੱਚ ਬੈਠੇ ਐਮ.ਐਲ.ਏਜ਼ ਨਾਲ ਮੀਟਿੰਗ ਕਰਨੀ ਚਾਹੀਦੀ ਹੈ, ਸਾਡੀ ਸਮੱਸਿਆ ਸੁਨਣੀ ਚਾਹੀਦੀ ਹੈ। ਅੱਗੇ 2 ਕਰੋੜ ਰੁਪਿਆ ਇਨ੍ਹਾਂ ਨੇ ਇੱਕ ਹਲਕੇ ਨੂੰ ਦਿੱਤਾ ਹੈ। ਪਰ ਬੜੇ ਅਫਸੋਸ ਨਾਲ ਕਹਿਣਾ ਪਿਆ ਕਿ ਉਹ ਵੀ ਜਿਹੜੇ ਹਲਕਾ ਇਨਚਾਰਜ ਲਗਾਏ ਗਏ ਸੀ, ਉਨ੍ਹਾਂ ਨੇ ਵੰਡਿਆ। ਸਾਡੇ ਕੋਲ ਤਾਂ ਇਹ ਜਵਾਬ ਹੈ ਕਿ ਸਾਨੂੰ ਇੱਕ ਰੁਪਏ ਦਾ ਵੀ ਸਰਕਾਰ ਕੋਲੋਂ ਫੰਡ ਨਹੀਂ ਆਉਂਦਾ ਹੈ। ਅਸੀਂ ਇਸ ਕਰਕੇ ਦੇਣਦਾਰ ਨਹੀਂ ਹਾਂ। ਲੋਕਾਂ ਨੂੰ ਵੀ ਪਤਾ ਲੱਗ ਗਿਆ ਹੈ। ਅੱਜ ਸ਼ੋਸ਼ਲ ਮੀਡੀਏ ਦਾ ਟਾਈਮ ਹੈ। ਸੋਸ਼ਲ ਮੀਡੀਆ ਦੇ ਦੌਰ ਵਿੱਚ ਸਾਨੂੰ ਦੱਸਣ ਦੀ ਲੋੜ ਨਹੀਂ ਹੈ ਕਿ ਸਾਡੇ ਕੋਲ ਕੀ ਪਾਵਰ ਹੈ ਤੇ ਕੀ ਨਹੀਂ ਹੈ।ਲੋਕ ਜਾਣਦੇ ਹਨ ਕਿ ਸਰਕਾਰਾਂ ਵਿੱਚ ਜਿਹੜੇ ਚੁਣੇ ਹੋਏ ਨੁਮਾਇੰਦੇ ਹਨ, ਉਨ੍ਹਾਂ ਦੀ ਕੀ ਸ਼ਮੂਲੀਅਤ ਹੈ, ਉਨ੍ਹਾਂ ਕੋਲ ਕੀ ਅਹੁਦੇ ਹਨ ਅਤੇ ਉਹ ਕੀ ਕਰਦੇ ਹਨ। 4-5 ਸਾਲ ਬਾਅਦ ਇਲੈਕਸ਼ਨ ਆ ਜਾਂਦੀ ਹੈ।

**ਸ਼੍ਰੀ ਸਭਾਪਤੀ:** ਵਾਈਂਡ-ਅੱਪ ਕਰੋ, ਪਲੀਜ਼।

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ:** ਇੱਕ ਮਿੰਟ ਜੀ, ਅੱਜ ਮੈਂ ਬਹੁਤ ਟਾਈਮ ਬਾਅਦ ਬੋਲਿਆ ਹਾਂ। ਮੈਨੂੰ ਆਪਣੇ ਸਾਥੀਆਂ ਦਾ ਟਾਈਮ ਵੀ ਦੇ ਦਿਓ। ਮੈਂ ਆਪਣੇ ਸਾਥੀਆਂ ਨੂੰ ਹੁਣ ਤੱਕ ਟਾਈਮ ਦਿੰਦਾ ਰਿਹਾ ਹਾਂ। ** ** ਜਿਹੜੇ ਬੰਦੇ ਦੀ ਬਦੌਲਤ ਇੱਥੇ ਅਸੀਂ ਖੜੇ ਹਾਂ, ਅਸੀਂ 15ਵੀਂ ਵਿਧਾਨ ਸਭਾ ਦੇ ਵਿੱਚ ਇੱਥੇ ਆਏ ਹਾਂ। 75 ਸਾਲ ਹੋ ਗਏ ਵਿਧਾਨ ਸਭਾ ਦੇ ਵਿੱਚ ਆਇਆ ਨੂੰ ਕੀ ਜਿਹੜੇ ਮੇਰੇ ਭਰਾ ਇੱਥੇ ਐਸ.ਸੀ.ਕਮਿਊਨਿਟੀ ਦੇ ਬੈਠੇ ਹਨ ਜਾਂ ਜਿਹੜੇ ਇੱਥੋਂ ਹੁਣ ਚਲੇ ਗਏ ਹਨ, ** ** ਮੈਂ ਇਨ੍ਹਾਂ ਦਾ ਸਨਮਾਨ ਕਰਦਾ ਹਾਂ। ਪਰ ਇੱਕ ਗੱਲ ਜਿਹੜੇ ਸਾਡੇ ਐਸ.ਸੀ.ਕਮਊਨਿਟੀ ਵਾਲੇ ਬੈਠੇ ਹਨ, ਮੈਨੂੰ ਦੱਸਣ ਕਿ ਕਿਸੇ ਨੇ ਅੱਜ ਤੱਕ ਵਿਧਾਨ ਸਭਾ ਦੇ ਵਿੱਚ ਡਾਕਟਰ ਅੰਬੇਦਕਰ ਦੀ ਫੋਟੋ ਲਗਾਉਣ ਦੀ ਕਿਸੇ ਨੇ ਗੱਲ ਕੀਤੀ ਹੈ। ਕਿਉਂ ਨਹੀਂ ਕੀਤੀ? ਜਿਸ ਨੇ ਸੰਵਿਧਾਨ ਬਣਾਇਆ ਅਤੇ ਜਿਸ ਸੰਵਿਧਾਨ ਦੇ ਮੁਤਾਬਿਕ ਅਸੀਂ ਵਿਧਾਨ ਸਭਾ ਵਿੱਚ ਬੈਠੇ ਹਾਂ, ਕਿਉਂ ਨਹੀਂ ਉਨ੍ਹਾਂ ਦੀ ਅੱਜ ਤੱਕ ਕੋਈ ਫੋਟੋ ਵਿਧਾਨ ਸਭਾ ਦੇ ਵਿੱਚ ਲਗਾਈ । ਦੱਸੋਂ, ਮੈਨੂੰ ਦਿਖਾਓ। ਮੈਂ ਕਿਸੇ ਨਾਲ ਬਹਿਸ ਨਹੀਂ ਕਰਦਾ।

**ਸ਼੍ਰੀ ਸਭਾਪਤੀ** : ਹਾਂ ਜੀ, ਪੁਆਇੰਟ ਆਫ ਆਰਡਰ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਸਾਰੇ ਹੀ ਭਾਈਚਾਰੇ ਸਤਿਕਾਰਯੋਗ ਹਨ। ਗੁਰਮਤਿ ਨੇ ਵੀ ਬਰਾਬਰਤਾ ਦੀ ਗੱਲ ਸਿਖਾਈ ਹੈ। ਕੋਈ ਫਰਕ ਨਹੀਂ ਹੈ। ਆਪਾਂ ਸਾਰੇ ਇੱਕ ਹੀ ਹਾਂ human beings. ਜਿਹੜੀ ਗੱਲ ਇਨ੍ਹਾਂ ਨੇ ਨਾਂ ਲੈ ਕੇ ਕਹੀ ਹੈ, ਉਹ ਐਕਸਪੰਜ ਕੀਤੀ ਜਾਵੇ ਜੀ।

**ਸ਼੍ਰੀ ਸਭਾਪਤੀ** : ਐਕਸਪੰਜ ਕੀਤਾ ਜਾਵੇ ਜੀ। ਜੱਗਾ ਜੀ ਇਮੋਸ਼ਨਲ ਘੱਟ ਹੋਇਆ ਕਰੋ।

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ** : ਮੈਂ ਮੁਆਫੀ ਮੰਗਦਾ ਹਾਂ ਜੀ।

**ਸ਼੍ਰੀ ਸਭਾਪਤੀ** : ਜੱਗਾ ਜੀ ਇਮੋਸ਼ਨਲ ਨਾ ਹੋਵੋ।

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ** : ਚੇਅਰਮੈਨ ਸਾਹਿਬ, ਜੇ ਮੈਂ ਕੁਝ ਗਲਤ ਕਿਹਾ ਹੋਵੇ ਤਾਂ ਮੈਂ ਮੁਆਫੀ ਮੰਗਦਾ ਹਾਂ, ਮੈਂ ਕਿਹੜਾ ਕੋਈ ਲੀਡਰ ਹਾਂ। ਦੂਜੀ ਗੱਲ, ਜੇਕਰ ਇਹ ਬਰਾਬਰਤਾ ਦੀ ਗੱਲ ਕਰਦੇ ਹਨ ਤਾਂ ਜਿਹੜਾ ਇਹ ਸਾਡੇ ਭਾਈਚਾਰੇ ਵਾਲਿਆਂ ਦੇ ਸਿਰੋਪੇ ਪਾ ਕੇ ਕਹਿੰਦੇ ਹਨ ਕਿ ਇਹ ਐਸ.ਸੀ. ਵਿੰਗ ਦਾ ਪ੍ਰਧਾਨ ਹੈ, ਉਸ ਨੂੰ ਸਿੱਧਾ ਪ੍ਰਧਾਨ ਕਿਉਂ ਨਹੀਂ ਲਗਾਇਆ ਜਾਂਦਾ? ਸਿਰੋਪੇ ਕਿਉਂ ਪਾਏ ਜਾਂਦੇ ਹਨ? ਭਾਈਚਾਰੇ ਤੇ ਜਿਹੜੇ ਜਾਤ ਦੇ ਆਧਾਰ ਤੇ ਪਰਚੇ ਕਰਵਾਏ ਜਾਂਦੇ ਹਨ, ਉਹ ਕਿਉਂ ਕਰਵਾਏ ਜਾਂਦੇ ਹਨ? ਇੱਕ ਦੂਜੇ ਦੇ ਮੋਢੇ ਤੇ ਰੱਖ ਕੇ ਕਿਉਂ ਬੰਦੂਕ ਚਲਾਈ ਜਾਂਦੀ ਹੈ?

ਅਗਲੀ ਗੱਲ ਕਿ ਮੈਂ ਆਪਣੀ ਕਮਿਊਨਿਟੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਤੁਸੀਂ ਵਿਧਾਨ ਸਭਾ ਵਿੱਚ ਆਉਂਦੇ ਹੋ, ਪਤਾ ਨਹੀਂ ਕਿਹੜੇ ਖੂੰਜੇ ਤੋਂ ਚੁੱਕ ਕੇ ਐਸ.ਸੀ. ਦੀ ਸਰਟੀਫਿਕੇਟ ਮੂਹਰੇ ਕਰਦੇ ਹਾਂ ਕਿ ਮੈਂ ਐਸ.ਸੀ. ਕਮਿਊਨਿਟੀ ਤੋਂ ਹਾਂ, ਮੈਂ ਫਲਾਣੇ ਪਿੰਡ ਦਾ ਹਾਂ, ਮੈਨੂੰ ਟਿਕਟ ਦਿੱਤੀ ਜਾਵੇ। ਜਦੋਂ ਕਿਤੇ ਰਿਸ਼ਤਿਆਂ ਦੀ ਗੱਲ ਆਉਂਦੀ ਹੈ ਤਾਂ ਕਹਿੰਦੇ ਹਨ ਕਿ ਜ਼.ਠ ਗਿਰਠ ਵਰਖ਼; .ਠਿਜ;ਖ। ਕੋਈ ਬਰਾੜਾਂ ਦੇ ਕਰਵਾਉਂਦਾ ਹੈ, ਕੋਈ ਕਿਸੇ ਦੇ ਕਰਵਾਉਂਦਾ ਹੈ। ਜਿਹੜੇ ਇਹੋ ਜਿਹੇ ਹਨ, ਦੂਜੀ ਕਮਿਊਨਿਟੀ ਵਿੱਚ ਵਿਆਹ ਕਰਵਾਉਣ ਵਾਲੇ, ਉਨ੍ਹਾਂ ਦੀ ਰਿਜ਼ਰਵੇਸ਼ਨ ਖਤਮ ਕਰਨੀ ਚਾਹੀਦੀ ਹੈ ਤਾਂ ਕਿ ਜਿਹੜੇ ਦੂਜੇ ਗਰੀਬ ਬੰਦੇ ਹਨ, ਉਨ੍ਹਾਂ ਨੂੰ ਵੀ ਮੌਕਾ ਮਿਲੇ।

**ਸ਼੍ਰੀ ਸਭਾਪਤੀ** : ਜੱਗਾ ਜੀ, ਧੰਨਵਾਦ ਤੁਹਾਡਾ। ਤੁਸੀਂ ਬਹੁਤ ਟਾਈਮ ਲੈ ਲਿਆ ਹੈ।

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ** : ਇੱਕ ਛੋਟੀ ਜਿਹੀ ਹੋਰ ਗੱਲ ਕਰ ਲੈਣ ਦਿਉ। ਬੱਸ ਨਿੱਕੀ ਜਿਹੀ ਹੀ ਹੈ। ਬਾਕੀ ਸਾਰੀਆਂ ਛੱਡ ਦਿੱਤੀਆਂ ਜੀ।

**ਸ਼੍ਰੀ ਸਭਾਪਤੀ** : ਵਾਈਂਡ ਅੱਪ ਕਰ ਦਿਉ। (ਵਿਘਨ) (ਸ਼ੋਰ)

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ** : ਮੈਂ ਤੁਹਾਡੇ ਬਾਰੇ ਨਹੀਂ ਕਹਿੰਦਾ ਜੀ। ਤੁਸੀਂ ਤਾਂ ੳ.ਬੀ.ਸੀ. ਵਾਲੇ ਹੋ। ਤੁਸੀਂ ਸਾਰਿਆਂ ਵਿੱਚ ਹੀ ਆ ਜਾਂਦੇ ਹੋ।

ਦੂਜੀ ਗੱਲ, ਹੱਥ ਜੋੜ ਕੇ ਇਹ ਹੈ ਕਿ ਘਪਲੇਬਾਜ਼ੀ ਦਾ ਇਲਜ਼ਾਮ ਤਾਂ ਸਾਰਿਆਂ ਤੇ ਹੀ ਲੱਗ ਜਾਂਦਾ ਹੈ। ਅਕਾਲੀ ਦਲ ਵਾਲੇ ਕਾਂਗਰਸ ਤੇ ਲਗਾਈ ਜਾਂਦੇ ਹਨ, ਕਾਂਗਰਸ ਵਾਲੇ ਅਕਾਲੀ ਦਲ ਵਾਲਿਆਂ ਤੇ ਲਗਾਈ ਜਾਂਦੇ ਹਨ। ਸਾਡੀ ਹਾਲੇ ਵਾਰੀ ਨਹੀਂ ਆਈ। (ਹਾਸਾ) ਸਾਡੀ ਤਾਂ ਹਾਲੇ ਵਾਰੀ ਨਹੀਂ ਆਈ।

**ਸ਼੍ਰੀ ਸਭਾਪਤੀ** : ਜੱਗਾ ਜੀ, ਚੇਅਰ ਨੂੰ ਐਡਰੈਸ ਕਰੋ। (ਵਿਘਨ)(ਸ਼ੋਰ)

**ਸਰਦਾਰ ਜਗਤਾਰ ਸਿੰਘ ਜੱਗਾ ਹਿੱਸੋਵਾਲ** : ਮੈਂ ਪਹਿਲੀ ਵਾਰੀ ਬੋਲਿਆਂ ਹਾਂ, ਜੇਕਰ ਕੁਝ ਗਲਤ ਬੋਲਿਆ ਹਾਂ ਤਾਂ ਮੈਂ ਮੁਆਫੀ ਮੰਗਦਾ ਹਾਂ ਜੀ। ਦੂਜੀ ਗੱਲ ਮੈਂ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਾਰਿਆਂ ਨੇ ਮਰ ਜਾਣਾ ਹੈ। ਸਿਕੰਦਰ ਵਰਗੇ ਮਰ ਗਏ, ਰਹਿਣਾ ਕਿਸੇ ਨੇ ਵੀ ਨਹੀਂ ਹੈ। ਜਿਸ ਧੀ ਪੁੱਤ ਦੀ ਖਾਤਰ ਅਸੀਂ ਪੈਸੇ ਬਣਾਉਂਦੇ ਹਾਂ, ਕਿਸੇ ਨੇ ਨਾਲ ਨਹੀਂ ਜਾਣਾ। ਇੱਕ ਬਾਬੇ ਨਾਨਕ ਦੀ ਫੋਟੋ ਸੀ ਜਿਸ ਵਿੱਚ ਉਨ੍ਹਾਂ ਦੇ ਹੱਥ ਵਿੱਚ ਇੱਕ ਪਾਸੇ ਮਲਕ ਭਾਗੋ ਅਤੇ ਇੱਕ ਪਾਸੇ ਭਾਈ ਲਾਲੋ ਦੀ ਰੋਟੀ ਸੀ। ਇੱਕ ਪਾਸੇ ਖੂਨ ਅਤੇ ਇੱਕ ਪਾਸੇ ਦੁੱਧ ਵਾਲੀ ਫੋਟੋ ਜ਼ਰੂਰ ਲਗਾ ਦਿਉ। ਖਾਣ ਵੇਲੇ ਮਾੜੀ ਮੋਟੀ ਸ਼ਰਮ ਕਰਨਗੇ। ਇੰਨਾ ਕੁਝ ਕਹਿੰਦਾ ਹੋਇਆ ਖਿਮਾ ਦਾ ਜਾਚਕ ਹਾਂ ਜੀ। ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਿਹ।

**ਸ਼੍ਰੀ ਸਭਾਪਤੀ** : ਧੰਨਵਾਦ ਜੀ। ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ।

**ਵਿੱਤ ਮੰਤਰੀ (ਸਰਦਾਰ ਮਨਪ੍ਰੀਤ ਸਿੰਘ ਬਾਦਲ)** : ਚੇਅਰਮੈਨ ਸਾਹਿਬ, ਸਭ ਤੋਂ ਪਹਿਲਾਂ ਤਾਂ ਮੈਂ ਤੁਹਾਡਾ ਇਸ ਗੱਲ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਮਤੇ ਤੇ, ਜਿਹੜਾ ਗਿੱਲ ਸਾਹਿਬ ਲੈ ਕੇ ਆਏ ਹਨ, ਜਿਹੜਾ ਕਿ ਪੰਜਾਬ ਦਾ ਅਤੇ ਮੈਨੂੰ ਲੱਗਦਾ ਦੁਨੀਆਂ ਦਾ ਵੀ ਇੱਕ ਭਖਦਾ ਮਸਲਾ ਹੈ, ਤੇ ਬੋਲਣ ਦਾ ਮੌਕਾ ਦਿੱਤਾ ਹੈ। ਮੈਨੂੰ ਇਸ ਗੱਲ ਦਾ ਅਹਿਸਾਸ ਹੈ ਕਿ ਨਾਰਮਲੀ ਸਦਨ ਵਿੱਚ ਨਾਨ ਆਫੀਸ਼ੀਅਲ ਡੇਅ ਤੇ ਮੰਤਰੀ ਨਹੀਂ ਬੋਲਦੇ ਹੁੰਦੇ। ਪਰ ਕਿਉਂਕਿ ਇਹ ਮਸਲਾ ਹੀ ਇਸ ਕਿਸਮ ਦਾ ਸੀ, ਸੋ ਮੈਂ ਚੇਅਰਮੈਨ ਸਾਹਿਬ 5 ਮਿੰਟ ਤੋਂ ਜ਼ਿਆਦਾ ਨਹੀਂ ਲਵਾਂਗਾ।

ਚੇਅਰਮੈਨ ਸਾਹਿਬ ਪੰਜਾਬ ਦੇ ਇੱਕ ਬੜੇ ਮਸ਼ਹੂਰ ਕਵੀ ਹੋਏ ਹਨ, ਉਹ ਲਿਖਦੇ ਹਨ ਕਿ: -

ਰੁਖ ਬਦਲ ਗਏ ਨੇ ਹਵਾਵਾਂ ਦੇ,
ਬੂੰਦ ਬੂੰਦ ਪਾਣੀ ਪਿੱਛੇ ਤਰਸ ਗਏ ਅਸਾਂ ਪੁੱਤ ਦਰਿਆਵਾਂ ਦੇ

ਉਹ ਕਹਿੰਦਾ ਹੈ ਕਿ: -

ਸਾਨੂੰ ਈਦਾਂ ਵਰੁ ਆਈਆਂ
ਰਾਵੀ ਤੇਰੇ ਪੱਤਣਾਂ ਤੇ ਐਵੇਂ ਅੱਖੀਆਂ ਭਰ ਆਈਆਂ

ਕਿਉਂਕਿ ਰਾਵੀ ਅੱਜ ਕੱਲ੍ਹ ਲਾਹੌਰ ਸ਼ਹਿਰ ਵਿੱਚ ਜਾਂਦੀ ਹੈ, ਡੈਮ ਬਣ ਗਿਆ ਹੈ, ਰਾਵੀ ਦਰਿਆ ਸੁੱਕ ਗਿਆ ਹੈ। ਜ਼ਾਹਰ ਹੈ ਕਿ ਇਹ ਸ਼ਾਇਰ ਉੱਥੋਂ ਦਾ, ਦੂਸਰੇ ਪਾਸੇ ਦਾ ਹੋਣਾ ਹੈ। ਮੈਂ ਦੁਬਾਰਾ ਕੋਟ ਕਰਦਾ ਹਾਂ, ਉਹ ਕਹਿੰਦਾ ਹੈ: -

ਸਾਨੂੰ ਈਦਾਂ ਵਰ੍ਹ ਆਈਆਂ
ਰਾਵੀ ਤੇਰੇ ਪੱਤਣਾਂ ਤੇ ਐਵੇਂ ਅੱਖੀਆਂ ਭਰ ਆਈਆਂ

ਚੇਅਰਮੈਨ ਸਾਹਿਬ, ਇਹ ਜਿਹੜਾ ਪਾਣੀ ਦਾ ਮਸਲਾ ਹੈ, ਪੰਜਾਬ ਦਾ ਮਸਲਾ ਹੈ, ਪੰਜਾਬ ਦਾ ਨਾਂ ਇਸ ਦੇ ਨਾਲ ਮਨਸੂਬ ਹੁੰਦਾ ਹੈ ਅਤੇ ਦੁਨੀਆਂ ਵਿੱਚ ਜਿਹੜੀ ਪਾਣੀ ਦੀ ਜਾਂ ਤੇਲ ਦੀ ਮਿਕਦਾਰ ਹੈ ਇਹ ਫਾਈਨਾਈਟ ਹੈ, ਇਨਫਾਈਨਾਈਟ ਨਹੀਂ ਹੈ। ਮਤਲਬ ਕਿ ਇਸ ਦੀ ਮਿਕਦਾਰ ਦਾ ਜਾਇਜ਼ਾ ਲਿਆ ਜਾ ਸਕਦਾ ਹੈ। ਖਾਸ ਕਰਕੇ ਹਿੰਦੁਸਤਾਨ ਵਿੱਚ ਇੱਕ ਬੜੀ ਵੱਡੀ ਮਿੱਥ ਹੈ ਜਾਂ ਇੱਕ ਤਾਅਸੁਰ ਪੈਦਾ ਕੀਤਾ ਜਾ ਰਿਹਾ ਹੈ ਕਿ ਪੰਜਾਬ ਕੋਲ ਬੜਾ ਸਰਪਲੱਸ ਪਾਣੀ ਹੈ। ਚੇਅਰਮੈਨ ਸਾਹਿਬ, ਪੰਜਾਬ ਦਾ ਸਿਰਫ 20 ਫੀਸਦੀ ਹਿੱਸਾ ਐਸਾ ਹੈ ਜਿਹੜਾ ਕਿ ਨਹਿਰੀ ਪਾਣੀ ਵਰਤਦਾ ਹੈ ਬਾਕੀ 80 ਫੀਸਦੀ ਤਾਂ ਗਰਾਊਂਡ ਵਾਟਰ ਤੇ ਹੀ ਨਿਰਭਰ ਹੈ।ਪਰ ਚੇਅਰਮੈਨ ਸਾਹਿਬ, ਜਿਹੜੇ ਸਾਇੰਸਦਾਨ ਹਨ, ਇਨ੍ਹਾਂ ਨੇ ਇਹ ਰਿਸਰਚ ਕੀਤੀ ਹੈ ਕਿ ਜੇ ਆਪਾਂ ਇੱਕ ਕਿਲੋ ਚਾਵਲ ਉਗਾਉਂਦੇ ਹਾਂ ਤਾਂ ਇਸ ਤੇ 5000 ਕਿਲੋ ਪਾਣੀ ਲਗਦਾ ਹੈ ਅਤੇ ਇੱਕ ਕਿਲੋ ਕਣਕ ਉਗਾਉਣ ਤੇ 3000 ਹਜ਼ਾਰ ਕਿਲੋ ਪਾਣੀ ਲਗਦਾ ਹੈ। ਅਸੀਂ ਪੰਜਾਬ ਵਿੱਚ ਝੋਨਾ ਤੇ ਕਣਕ FCI ਨੂੰ ਵੇਚਦੇ ਹਾਂ ਜਿਸ ਦੇ ਜ਼ਰੀਏ ਸਾਨੂੰ 70-80 ਹਜ਼ਾਰ ਕਰੋੜ ਰੁਪਏ ਕਮੋਪੇਸ਼ ਆਉਂਦੀ ਹੈ, ਜਿਸ ਨੂੰ ਆਪਾਂ FCI ਦੀ ਸਰਕਾਰੀ ਖਰੀਦ ਕਹਿ ਦਿੰਦੇ ਹਾਂ, ਐਮ.ਐਸ.ਪੀ. ਕਹਿ ਦਿੰਦੇ ਹਾਂ। ਦਰਅਸਲ ਸਾਨੂੰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਪੰਜਾਬ ਕਣਕ ਤੇ ਝੋਨਾ ਨਹੀਂ ਵੇਚ ਰਿਹਾ ਹੈ, ਦਰਅਸਲ ਇਹ ਆਪਣਾ ਪਾਣੀ ਵੇਚ ਰਿਹਾ ਹੈ ਔਰ ਇਹ ਪਾਣੀ ਕਿਸ ਰੇਟ ਤੇ ਵੇਚ ਰਿਹਾ ਹੈ? ਇਹ ਇੱਕ ਪੈਸਾ ਪ੍ਰਤੀ ਲੀਟਰ ਦੇ ਇਤਬਾਰ ਨਾਲ ਪਾਣੀ ਵੇਚ ਰਿਹਾ ਹੈ। ਔਰ ਦਰਅਸਲ ਤਾਂ ਇਹ ਪਾਣੀ ਵਿਕ ਰਿਹਾ ਹੈ। ਇੱਕ ਵੱਡੇ ਇਕਨਾਮਿਸਟ ਹੋਏ ਹਨ ਜਿਨ੍ਹਾਂ ਨੇ intra generational debt ਬਾਰੇ ਕਿਹਾ ਹੈ ਜਿਵੇਂ ਕਿ ਜੇ ਮਾਂ ਬਾਪ ਆਪਣੀ ਔਲਾਦ ਤੇ ਜਾਂ ਆਪਣੇ ਪੋਤੇ-ਪੋਤੀਆਂ ਤੇ ਕਰਜ਼ਾ ਚੜ੍ਹਾ ਕੇ ਜਾਣ। ਮੈਨੂੰ ਲਗਦਾ ਹੈ ਕਿ ਮੈਂ ਅੱਜ ਇਸ ਮੁੱਦੇ ਤੇ ਬੋਲਿਆ ਹੀ ਇਸ ਕਰਕੇ ਹਾਂ, ਕਿਉਂਕਿ ਅੱਜ ਬੜੀ ਆਲਾ ਪੈਮਾਨੇ ਦੀ ਡਿਬੇਟ ਹੋ ਰਹੀ ਹੈ, ਬੜੀ ਸੰਜੀਦਗੀ ਨਾਲ ਡਿਬੇਟ ਹੋ ਰਹੀ ਹੈ। ਚੇਅਰਮੈਨ ਸਾਹਿਬ, ਜਿੰਨੇ ਵੀ ਮੈਂਬਰ ਇਸ ਹਾਊਸ ਵਿੱਚ ਬੈਠੇ ਹਨ, ਮੈਨੂੰ ਲਗਦਾ ਹੈ ਕਿ ਮੈਂ ਸਾਰਿਆਂ ਤੋਂ ਉਮਰ ਵਿੱਚ ਵੱਡਾ ਹਾਂ ਤੇ ਮੈਂ ਪੰਜ ਮਰਤਬਾ ਇਸ ਹਾਊਸ ਦਾ ਮੈਂਬਰ ਵੀ ਬਣ ਗਿਆ ਹਾਂ ਤੇ ਪਿਛਲੇ 25 ਸਾਲਾਂ ਤੋਂ ਜੋ ਹਾਊਸ ਦੀ ਡਿਬੇਟ ਦਾ ਪੈਮਾਨਾ ਹੈ ਉਸ ਵਿੱਚ ਵੀ ਕਿਸ ਤਰ੍ਹਾਂ ਥੱਲੇ ਵੱਲ ਨੂੰ ਨਿਘਾਰ ਆ ਰਿਹਾ ਹੈ। ਮੈਂ ਕਈ ਵਾਰੀ ਇੱਥੇ ਬੈਠਾ-ਬੈਠਾ ਆਪਣੀਆਂ ਅੱਖਾਂ ਵੀ ਬੰਦ ਕਰ ਲੈਂਦਾ ਹਾਂ ਤੇ ਮੈਂ

ਸੋਚਦਾ ਹਾਂ ਕਿ ਮੈਨੂੰ ਕਿਹੜੇ ਲੋਕ ਵੋਟ ਪਾਉਂਦੇ ਹਨ? ਉਹ ਬਸਤੀਆਂ, ਮੁਹੱਲੇ, ਪਿੰਡਾਂ ਵਿੱਚ ਜਿੱਥੇ ਲੋਕ ਮੈਨੂੰ ਵੋਟ ਪਾਉਂਦੇ ਹਨ ਤੇ ਮੈਂ ਹਾਊਸ ਦੇ ਵਿੱਚ ਜਿਹੜੀ ਗੱਲ ਕਰਦਾ ਹਾਂ, ਜੇ ਕਿਸੇ ਦੀ ਸ਼ਾਨ ਦੇ ਖਿਲਾਫ ਬੋਲਦਾ ਹਾਂ, ਕਿਸੇ ਦੀ ਜ਼ਾਤ ਦੇ ਖਿਲਾਫ ਬੋਲਦਾ ਹਾਂ, ਜੇ ਅੱਜ ਮੈਂ ਕਿਸੇ ਵੀ ਮੈਂਬਰ ਦੇ ਖਿਲਾਫ ਕੋਈ ਗੱਲ ਬੋਲਦਾ ਹਾਂ ਤਾਂ ਮੈਨੂੰ ਲਗਦਾ ਹੈ ਕਿ ਮੈਨੂੰ ਇੱਕ ਵੀ ਵੋਟ ਦਾ ਇਜ਼ਾਫਾ ਨਹੀਂ ਹੋਣਾ ਹੈ। ਕੋਈ ਅਖਬਾਰ ਵਿੱਚ ਮੇਰੀ ਸੁਰਖੀ ਲਗਦੀ ਹੈ, ਕਿਸੇ ਦੇ ਖਿਲਾਫ ਲਗਦੀ ਹੈ ਪਰ ਵੋਟ ਪਾਉਣ ਵਾਲੇ ਬੰਦੇ ਹੋਰ ਹਨ। ਚੇਅਰਮੈਨ ਸਾਹਿਬ, ਇੱਥੇ ਇਸ ਕਿਸਮ ਦੀ ਡਿਬੇਟ ਚਲੇਗੀ ਤਾਂ ਮੈਨੂੰ ਲਗਦਾ ਹੈ ਕਿ ਪੰਜਾਬ ਦੇ ਲੋਕਾਂ ਦੀਆਂ ਜਿਹੜੀਆਂ ਆਸਾਂ, ਉਮੀਦਾਂ ਨਾਲ ਅਸੀਂ ਜਿੱਤ ਕੇ ਆਏ ਹਾਂ, ਅਸੀਂ ਉਨ੍ਹਾਂ ਤੇ ਵੀ ਖਰੇ ਉਤਰਾਂਗੇ । ਚਲੋ ਅੱਜ ਤਾਂ ਮਾਹੌਲ ਹੀ ਇਹੀ ਹੈ ਕਿ ਵਾਤਾਵਰਣ ਅਤੇ ਪਾਣੀ ਤੇ ਡਿਬੇਟ ਹੋ ਰਹੀ ਹੈ, ਇਸੇ ਤਰ੍ਹਾਂ ਹੀ ਪੰਜਾਬ ਦੇ ਐਗਰੀਕਲਚਰ ਤੇ, ਪੰਜਾਬ ਦੀ ਇਕਾਨਮੀ ਤੇ ਵੀ ਪੰਜਾਬ ਵਿਧਾਨ ਸਭਾ ਦੀ ਡਿਬੇਟ ਦਾ ਇਹੀ ਮਿਆਰ ਹੋਣਾ ਚਾਹੀਦਾ ਹੈ। ਚੇਅਰਮੈਨ ਸਾਹਿਬ, ਜਿਸ ਤਰ੍ਹਾਂ ਮੈਂ ਅਰਜ਼ ਕੀਤਾ ਕਿ ਇੱਕ ਪੈਸਾ ਪ੍ਰਤੀ ਲੀਟਰ ਆਪਾਂ ਪਿਛਲੇ 50 ਸਾਲਾਂ ਤੋਂ ਪਾਣੀ ਵੇਚੀ ਜਾ ਰਹੇ ਹਾਂ। ਮੈਂ ਜਦੋਂ ਖਿੱਤਾ ਦੇਖਦਾ ਹਾਂ ਕਿ ਪੰਜਾਬ ਦੇ ਨਾਲ ਕਿਹੜੇ-ਕਿਹੜੇ ਖਿੱਤੇ ਲਗਦੇ ਹਨ, ਪੰਜਾਬ ਦੇ ਨਾਲ ਰਾਜਸਥਾਨ ਖਿੱਤਾ ਲਗਦਾ ਹੈ, ਰਾਜਸਥਾਨ ਨਾਲ ਗੁਜਰਾਤ ਦੀ ਵੱਟ ਲਗਦੀ ਹੈ ਅਤੇ ਗੁਜਰਾਤ ਦੇ ਨਾਲ ਮਹਾਰਾਸ਼ਟਰ ਦੀ ਵੱਟ ਲਗਦੀ ਹੈ। ਚੇਅਰਮੈਨ ਸਾਹਿਬ, ਇਹ ਤਿੰਨੋਂ ਖਿੱਤੇ ਰਾਜਸਥਾਨ, ਗੁਜਰਾਤ ਅਤੇ ਮਹਾਰਾਸ਼ਟਰ ਦੇ water deficit ਰਾਜ ਹਨ ਇਹ ਇੱਥੋਂ ਤੱਕ ਡੈਫੀਸਿਟ ਹਨ ਕਿ ਜਿਹੜੀਆਂ ਇੱਥੋਂ ਦੀਆਂ ਮਿਉਂਸਿਪਲ ਜ਼ਰੂਰਤਾਂ ਹਨ ਉਹ ਵੀ ਪੂਰੀਆਂ ਨਹੀਂ ਹੁੰਦੀਆਂ, ਪੀਣ ਵਾਲੇ ਪਾਣੀ ਦੀ  ਵੀ ਇੱਥੇ ਕਿੱਲਤ ਹੈ। ਮੇਰਾ ਇਹ ਬਿਲਕੁਲ ਪ੍ਰਾਈਵੇਟ ਸੁਜੈਸ਼ਨ ਹੈ ਕਿ ਜੇ ਪੰਜਾਬ ਇਕੱਲਾ ਇਨ੍ਹਾਂ ਸਟੇਟਾਂ ਨੂੰ ਆਪਣਾ ਪਾਣੀ ਪਾਈਪਲਾਈਨ ਦੇ ਜ਼ਰੀਏ ਐਕਸਪੋਰਟ ਕਰ ਦੇਵੇ ਔਰ ਇੱਕ ਪੈਸੇ ਦੀ ਜਗ੍ਹਾ 10 ਪੈਸੇ ਪ੍ਰਤੀ ਲੀਟਰ ਵੀ ਚਾਰਜ ਕਰ ਲਈਏ ਜੋ ਕਿ ਉਹ ਹੱਸ ਕੇ ਦੇਣ ਨੂੰ ਤਿਆਰ ਹੋਣਗੇ ਤਾਂ ਚੰਗਾ ਹੋਵੇਗਾ। ਜਦੋਂ ਸਾਡਾ ਬਚਪਨ ਸੀ ਜਾਂ ਜਵਾਨੀ ਸੀ ਤਾਂ ਉਸ ਵੇਲੇ ਕਲਾਈਮੇਟ ਚੇਂਜ ਦੀ ਗੱਲ ਆਯਾਤ ਹੀ ਨਹੀਂ ਹੋਈ ਸੀ ਕਿ ਦੁਨੀਆਂ ਵਿੱਚ ਇੱਕ ਕਲਾਈਮੇਟ ਚੇਂਜ ਆਉਣਾ ਹੈ। ਜਿਵੇਂ ਕਰੋਨਾ ਨੇ ਦੁਨੀਆਂ ਦਾ ਨਕਸ਼ਾ ਬਦਲ ਦਿੱਤਾ ਹੈ ਉਸੇ ਤਰ੍ਹਾਂ ਹੀ ਕਲਾਈਮੇਟ ਚੇਂਜ ਦੁਨੀਆਂ ਤੋਂ ਸਹਾਰੀ ਨਹੀਂ ਜਾਣੀ ਹੈ। ਔਰ ਜੇ ਕੋਈ ਸਟੇਟ ਕਲਾਈਮੇਟ ਚੇਂਜ ਨੂੰ resist ਕਰ ਸਕਦਾ ਹੈ ਤਾਂ ਉਹ ਪੰਜਾਬ ਹੈ। ਬਸ਼ਰਤੇ ਕਿ ਅਸੀਂ ਉਸ ਦੀ ਤਿਆਰੀ ਅੱਜ ਤੋਂ ਹੀ ਕਰ ਸਕੀਏ। ਚੇਅਰਮੈਨ ਸਾਹਿਬ, ਮੈਂ ਖੇਤੀ ਕਰਦਾ ਹਾਂ ਔਰ ਮੇਰੀ ਜਿੰਨੀ ਖੇਤੀ ਪੰਜਾਬ ਵਿੱਚ ਹੈ, ਉੰਨੀ ਹੀ ਖੇਤੀ ਮੇਰੀ ਰਾਜਸਥਾਨ ਵਿੱਚ ਵੀ ਹੈ। ਮੈਨੂੰ ਲਗਦਾ ਹੈ ਕਿ ਕਿਸੇ ਨੂੰ ਹਾਊਸ ਵਿੱਚ ਯਕੀਨ ਨਹੀਂ ਆਉਣਾ ਹੈ ਕਿ ਮੈਨੂੰ ਰਾਜਸਥਾਨ ਵਾਲੀ ਜ਼ਮੀਨ ਤੋਂ ਆਮਦਨ ਜ਼ਿਆਦਾ ਆਉਂਦੀ ਹੈ ਤੇ ਪੰਜਾਬ ਵਾਲੀ ਜ਼ਮੀਨ ਵਿੱਚੋਂ ਆਮਦਨ ਘੱਟ ਆਉਂਦੀ ਹੈ। ਇਸ ਦੀ ਵਜ੍ਹਾ ਇਹ ਹੈ ਕਿ ਜੇ ਕੋਈ ਖੇਤੀ ਕਰਨੀ ਜਾਣਦਾ ਹੈ ਤਾਂ ਉਹ ਰਾਜਸਥਾਨੀ ਕਿਸਾਨ ਜਾਣਦਾ ਹੈ ਕਿਉਂਕਿ ਰਾਜਸਥਾਨੀ ਕਿਸਾਨ ਨੂੰ

ਪਾਣੀ ਦੀ ਅਹਿਮੀਅਤ ਦਾ ਪਤਾ ਹੈ, ਉਥੇ ਪਾਣੀ ਦੀ ਬੜੀ ਕਿੱਲਤ ਹੈ। ਪੰਜਾਬ ਵਿਚ ਤਾਂ ਕਿਸੇ ਨੂੰ ਸ਼ਾਇਦ ਇਹ ਵੀ ਸਮਝ ਨਹੀਂ ਆਉਣੀ, ਮੈਨੂੰ ਲੱਗਦਾ ਹੈ ਕਿ ਹਾਊਸ ਵਿਚ ਵੀ ਬੜੇ ਘੱਟ ਲੋਕ ਹਨ ਜਿਨ੍ਹਾਂ ਨੂੰ ਇਹ ਸਮਝ ਹੋਵੇਗੀ ਕਿ ਗਿੱਲ ਨੱਪਣੀ ਕਿਵੇਂ ਹੈ। ਜਦੋਂ ਬਰਸਾਤ ਹੁੰਦੀ ਹੈ ਤਾਂ ਗਿੱਲ ਨੂੰ ਨੱਪਣਾ ਪੈਂਦਾ ਹੈ ਕਿਉਂਕਿ ਅੱਜ ਕੱਲ੍ਹ ਸਾਡੇ ਤਾਂ ਦੇਖਦੇ ਹਨ ਕਿ ਖੇਤ ਚਿੱਟਾ ਹੋ ਗਿਆ, ਟਿਊਬਵੈੱਲ ਦੀ ਮੋਟਰ ਛੱਡੋ ਪਾਣੀ ਹੋਰ ਆ ਗਿਆ। ਇਹ ਰਾਜਸਥਾਨੀ ਕਿਸਾਨ ਹੈ, ਜਿਹੜਾ ਗਿੱਲ ਦੀ ਅਹਿਮੀਅਤ ਨੂੰ ਸਮਝਦਾ ਹੈ। ਜਿਹੜੀ ਰਾਜਸਥਾਨ ਦੀਆਂ ਫਸਲਾਂ ਹਨ, ਚਾਹੇ ਉਥੇ ਚਣੇ ਹੁੰਦੇ ਹਨ, ਮੂੰਗੀ ਹੁੰਦੀ ਹੈ, ਗੁਆਰਾ ਹੁੰਦਾ ਹੈ। ਤੁਸੀਂ ਉਨ੍ਹਾਂ ਦੇ ਰੇਟ ਕਣਕ ਅਤੇ ਝੋਨੇ ਨਾਲ ਕੰਪੇਅਰ ਕਰ ਲਵੋ ਤਾਂ ਦਿਨ-ਰਾਤ ਦਾ ਫਰਕ ਹੈ। ਇੱਕ ਕਿੱਲੇ ਵਿਚ ਜਿਹੜਾ ਰਾਜਸਥਾਨ ਦਾ ਚੰਗਾ ਵਾਹੀਵਾਣ ਕਿਸਾਨ ਹੋਵੇਗਾ, ਉਹ ਪੰਜਾਬ ਦੇ ਕਿਸਾਨ ਨਾਲੋਂ ਆਪਣੀ ਜ਼ਿਆਦਾ ਆਮਦਨ ਕਰ ਰਿਹਾ ਹੈ। ਇਸ ਕਰਕੇ ਇੱਥੇ ਰਾਣਾ ਸਾਹਿਬ ਨੇ ਵੀ ਗੱਲ ਕੀਤੀ ਹੈ। ਚੇਅਰਮੈਨ ਸਾਹਿਬ, ਮਸਲਾ ਕੀ ਹੋ ਗਿਆ ਹੈ?

**ਸਰਦਾਰ ਜਗਦੇਵ ਸਿੰਘ:** ਚੇਅਰਮੈਨ ਸਾਹਿਬ, ਪੁਆਇੰਟ ਆਫ ਆਰਡਰ । ਇਹ ਗਿੱਲ ਬਾਰੇ ਗੱਲ ਕਰਦੇ ਸੀ। ਸਾਨੂੰ ਪਤਾ ਹੈ, ਇਨ੍ਹਾਂ ਨੇ ਠੀਕ ਕਿਹਾ ਹੈ ਕਿ ਛੋਲਿਆਂ ਤੋਂ ਪਹਿਲਾਂ ਜਦੋਂ ਮੀਂਹ ਪੈ ਜਾਂਦਾ ਹੈ। ਉਦੋਂ ਸਾਡੇ ਪੰਜਾਬ ਵਿਚ ਜ਼ਿਆਦਾ ਬਰਾਨੀ ਖੇਤ ਹੁੰਦੇ ਸੀ, ਅੱਜ ਤੋਂ 40-45 ਸਾਲ ਪਹਿਲਾਂ ਸਾਡੇ ਇਲਾਕੇ ਬਠਿੰਡੇ ਵੱਲ ਬਹੁਤਾ ਪਾਣੀ ਨਹੀਂ ਸੀ, ਬਹੁਤ ਘੱਟ ਪਾਣੀ ਸੀ, ਟਿੱਬੇ ਸਨ। ਜਦੋਂ ਮੀਂਹ ਪੈ ਜਾਂਦਾ ਸੀ ਤਾਂ ਉਦੋਂ ਗਿੱਲ ਦੱਬ ਲੈਂਦੇ ਸੀ ਤਾਂ ਛੋਲੇ ਪਾਣੀ ਤੋਂ ਬਿਨਾਂ ਹੀ ਉਸ ਗਿੱਲ ਵਿਚ ਹਰੇ ਹੋ ਜਾਂਦੇ ਸੀ ਤੇ ਉਹ ਫਸਲ ਹੋ ਜਾਂਦੀ ਸੀ।

**ਸ਼੍ਰੀ ਸਭਾਪਤੀ:** ਧੰਨਵਾਦ ਜੀ।

**ਵਿੱਤ ਮੰਤਰੀ:** ਚੇਅਰਮੈਨ ਸਾਹਿਬ, ਇੱਕ ਦੁਨੀਆਂ ਦਾ ਮੁਲਕ ਇਜ਼ਰਾਇਲ ਹੈ। ਮੈਨੂੰ ਲੱਗਦਾ ਹੈ ਕਿ ਇਜ਼ਰਾਇਲ ਦੀ ਟੋਟਲ ਆਬਾਦੀ 80 ਲੱਖ ਹੋਣੀ ਹੈ। ਸਵਾ ਦੋ ਸੌ ਮੁਲਕ ਦੁਨੀਆਂ ਤੇ ਆਬਾਦ ਹਨ ਔਰ ਸਵਾ ਦੋ ਸੌ ਮੁਲਕ ਦੇ ਵਿਚੋਂ ਪੌਣੇ ਦੋ ਸੌ ਮੁਲਕ ਨੇ ਇਜ਼ਰਾਇਲ ਦੇ ਨਾਲ ਸਫਾਰਤੀ ਤਾਅਲੁਕਾਤ ਇਸ ਕਰਕੇ ਕਾਇਮ ਕੀਤੇ ਹਨ, ਨਹੀਂ ਤਾਂ 80 ਲੱਖ ਬੰਦਿਆਂ ਨਾਲ ਕੌਣ ਮੱਥੇ ਲੱਗਦਾ ਹੈ ਜੀ? ਕਈ ਐਸੇ ਮੁਲਕ ਹਨ, ਜਿਹੜੇ ਇਜ਼ਰਾਇਲ ਨੂੰ ਤਸਲੀਮ ਨਹੀਂ ਕਰਦੇ ਪਰ ਉਨ੍ਹਾਂ ਨਾਲ ਡਿਪਲੋਮੈਟਿਕ ਰਿਲੇਸ਼ਨਜ਼ ਇਸ ਕਰਕੇ ਕਾਇਮ ਕੀਤੇ ਹਨ ਕਿ ਜਿਹੜੇ ਇਜ਼ਰਾਇਲੀ ਬੰਦੇ ਹਨ, ਇਨ੍ਹਾਂ ਕੋਲ ਪਾਣੀ ਦੀ ਟੈਕਨਾਲੋਜੀ ਹੈ।

ਚੇਅਰਮੈਨ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਸਾਲ 1948 ਵਿਚ ਜਦੋਂ ਇਹ ਮੁਲਕ ਵਜੂਦ ਵਿਚ ਆਇਆ ਤਾਂ ਸਭ ਤੋਂ ਵੱਡਾ ਫੈਸਲਾ ਇਜ਼ਰਾਇਲ ਨੇ ਇਹ ਲਿਆ ਕਿ ਉਨ੍ਹਾਂ ਨੇ ਹਰੇਕ ਪਾਣੀ ਦੇ ਸੋਰਸ ਨੂੰ

ਨੈਸ਼ਨਲਾਈਜ਼ ਕਰ ਦਿੱਤਾ। ਜੇ ਤੁਹਾਡੇ ਘਰ ਇੱਕ ਨਲਕਾ ਗੇੜਨ ਵਾਲਾ ਵੀ ਹੈ ਤਾਂ ਉਹ ਵੀ ਸਰਕਾਰੀ ਪ੍ਰਾਪਰਟੀ ਬਣ ਗਈ। ਉਨ੍ਹਾਂ ਨੇ ਇੱਕ ਅਹਿਮ ਫੈਸਲਾ ਲੈਂਦੇ ਹੋਏ ਪਾਣੀ ਨੂੰ ਪਾਲੀਟਿਕਸ ਤੋਂ ਬਾਹਰ ਕੱਢ ਲਿਆ। ਪਾਣੀ ਨੂੰ ਪਾਲੀਟਿਸ਼ਨ ਦੇ ਹੱਥ ਤੋਂ ਬਾਹਰ ਕੱਢ ਦਿੱਤਾ ਕਿਉਂਕਿ ਉਹ ਸਮਝਦੇ ਹਨ ਕਿ ਪਾਲੀਟਿਸ਼ਨ ਦੀ ਸੌ ਮਜਬੂਰੀ ਹੋ ਸਕਦੀ ਹੈ, ਇਸ ਨੇ ਪਾਣੀ ਨੂੰ ਸਹੀ ਚੱਲਣ ਨਹੀਂ ਦੇਣਾ, ਆਪਣੇ ਮੁਲਕ ਦਾ ਵਜੂਦ ਪਾਣੀ ਦੇ ਸਿਰ ਤੇ ਹੈ। ਤੁਸੀਂ ਹੈਰਾਨ ਰਹਿ ਜਾਵੋਗੇ ਕਿ ਸਾਲ 1948 ਵਿਚ ਕੋਈ ਸੋਚ ਨਹੀਂ ਸਕਦਾ ਸੀ ਕਿ ਪਾਣੀ ਦੀ ਰੀਸਾਈਕਲਿੰਗ ਹੋਵੇਗੀ। ਇਜ਼ਰਾਇਲ ਨੇ ਰੀਸਾਈਕਲਿੰਗ ਸ਼ੁਰੂ ਕੀਤੀ। ਇਨ੍ਹਾਂ ਨੇ ਡਰਿੱਪ ਇਰੀਗੇਸ਼ਨ ਸ਼ੁਰੂ ਕੀਤੀ ਔਰ ਇਨ੍ਹਾਂ ਨੇ desaline (ਸਮੁੰਦਰ ਦੇ ਖਾਰੇ ਪਾਣੀ ਨੂੰ ਮਿੱਠਾ ਪਾਣੀ ਕਰਨ) ਦੀ ਤਕਨੀਕੀ ਆਯਾਤ ਕੀਤੀ। ਚਲੋ ਪਹਿਲਾਂ ਤਾਂ ਉਹ ਰੀਸਾਈਕਲਿੰਗ ਖੇਤੀ ਵਾਸਤੇ ਕਰਦੇ ਸੀ, ਹੁਣ ਉਨ੍ਹਾਂ ਨੇ ਇੰਨੀ ਟੈਕਨਾਲੋਜੀ ਐਡਵਾਂਸ ਕਰ ਲਈ ਹੈ ਕਿ ਜਿਵੇਂ ਮੈਂ ਕਿਤੇ ਐਂਟੀਬਾਇਟਿਕ ਵੀ ਖਾ ਗਿਆ, ਐਂਟੀਬਾਇਟਿਕ ਆਫਟਰਾਲ ਸੀਵੇਜ ਸਿਸਟਮ ਥਰੂ ਉਹ ਵੀ ਪਾਣੀ ਵਿਚ ਮਿਲ ਜਾਂਦਾ ਹੈ। ਉਨ੍ਹਾਂ ਨੇ ਪਾਣੀ ਵਿਚ ਐਂਟੀਬਾਇਟਿਕ ਦੇ ਟਰੇਸ ਵੀ ਖਤਮ ਕਰ ਦਿੱਤੇ ਹਨ। ਜਿਵੇਂ ਅਰਬ ਮੁਲਕਾਂ ਦੇ ਵਿਚ ਤਾਂ ਤੇਲ ਦੇ ਖੂਹ ਹਨ, ਅਮਰੀਕਾ ਨੇ ਇੱਕ strategic ਤੇਲ ਦੇ ਰਿਜ਼ਰਵ ਰੱਖੇ ਹੋਏ ਹਨ, ਜਿਹੜੇ ਕਿ ਧਰਤੀ ਦੇ ਥੱਲੇ ਹਨ। ਇਜ਼ਰਾਇਲ ਇੱਕ ਐਸਾ ਮੁਲਕ ਹੈ ਜੋ ਆਪਣੇ ਪਾਣੀ ਦੇ ਖੂਹ ਭਰੀ ਜਾਂਦਾ ਹੈ। ਉਹ ਰੋਜ਼ ਪਾਣੀ ਦੇ ਖੂਹ ਭਰੀ ਜਾਂਦੇ ਹਨ ਕਿ ਅੱਜ ਤੋਂ 100 ਸਾਲ ਬਾਅਦ ਜੇ ਕੋਈ ਪਾਣੀ ਦੀ ਕਿੱਲਤ ਵੀ ਆ ਜਾਵੇ ਤਾਂ ਉਸ ਕਿੱਲਤ ਦਾ ਇਜ਼ਰਾਇਲ ਮੁਕਾਬਲਾ ਕਰ ਸਕਦਾ ਹੈ। ਚੇਅਰਮੈਨ ਸਾਹਿਬ, ਮੈਂ ਥੋੜ੍ਹਾ ਜ਼ਿਆਦਾ ਟਾਈਮ ਨਹੀਂ ਲਵਾਂਗਾ ਪਰ ਇੱਕ ਗੱਲ ਜ਼ਰੂਰ ਕਹਿਣੀ ਚਾਹਾਂਗਾ। ਇਹ ਰਾਣਾ ਸਾਹਿਬ, ਰੰਧਾਵਾ ਸਾਹਿਬ ਅਤੇ ਹੋਰ ਬੋਲਣ ਵਾਲਿਆਂ ਨੇ ਗੱਲ ਕੀਤੀ ਹੈ ਕਿ ਅੱਜ ਪੰਜਾਬ ਦੇ ਕਿਸਾਨ ਨੂੰ ਇਹ ਮਸਲਾ ਵੀ ਹੈ ਕਿ ਐਗਰੀਕਲਚਰ ਸਟੇਟ ਸਬਜੈਕਟ ਹੈ ਔਰ ਹਿੰਦੁਸਤਾਨ ਦੇ ਜਿੰਨੇ ਵੀ ਸਟੇਟ ਹਨ, ਉਹ ਫਾਈਨੈਂਸ਼ਲੀ ਇੰਨੇ ਸਟਰੈੱਸ ਵਿਚ ਆ ਚੁੱਕੇ ਹਨ ਕਿ ਐਗਰੀ ਰਿਸਰਚ ਵਾਸਤੇ ਇਹ ਪੈਸਾ ਸਟੇਟ ਸਰਕਾਰਾਂ ਤੋਂ ਨਿਕਲਦਾ ਨਹੀਂ। ਇਕੱਲਾ ਪੰਜਾਬ ਤੋਂ ਨਹੀਂ, ਕਿਸੇ ਵੀ ਸਟੇਟ ਤੋਂ ਐਗਰੀਕਲਚਰ ਰਿਸਰਚ ਨੂੰ ਦੇਣ ਵਾਸਤੇ ਪੈਸਾ ਨਹੀਂ ਨਿਕਲਦਾ। ਕਿਸੇ ਵੀ ਸਟੇਟ ਕੋਲ ਐਗਰੀਕਲਚਰ ਰਿਸਰਚ ਵਾਸਤੇ ਪੈਸਾ ਦੇਣ ਨੂੰ ਨਹੀਂ ਹੈ। ਇਹੀ ਵਜ੍ਹਾ ਹੈ ਕਿ ਜਿਹੜਾ ਪੰਜਾਬ ਦਾ ਕਿਸਾਨ ਹੈ, ਉਹ diversify ਨਹੀਂ ਕਰ ਪਾਇਆ ਹੈ। ਚੇਅਰਮੈਨ ਸਾਹਿਬ, ਤੁਸੀਂ 1121 ਬੀਜ ਬਾਰੇ ਸੁਣਿਆ ਹੋਵੇਗਾ। ਇਹ ਬਾਸਮਤੀ ਦੀ ਇੱਕ ਕਿਸਮ ਸੀ ਔਰ ਮੈਨੂੰ ਲੱਗਦਾ ਹੈ ਕਿ ਇੱਕ ਕਰੋੜ ਰੁਪਿਆ ਸੈਂਟਰ ਨੇ ਪੂਸਾ ਇੰਸਟੀਚਿਊਟ ਨੂੰ ਦੇ ਦਿੱਤਾ ਹੈ ਅਤੇ ਜਦੋਂ ਇੱਕ ਕਰੋੜ ਰੁਪਏ ਨਾਲ ਇਹ 1121 ਬੀਜ ਤਿਆਰ ਹੋਇਆ ਤਾਂ ਮੈਨੂੰ ਲੱਗਦਾ ਹੈ ਕਿ ਉਹ ਲੱਖਾਂ ਕਰੋੜਾਂ ਦਾ 1121 ਬੀਜ ਬਾਸਮਤੀ ਦੀ ਸ਼ਕਲ ਵਿੱਚ ਹਿੰਦੋਸਤਾਨ ਨੂੰ ਐਕਸਪੋਰਟ ਹੋ ਗਿਆ। ਸੋ, ਤੁਸੀਂ ਸੋਚੋ ਕਿ ਜਿਹੜਾ ਇਹ ਐਗਰੀਕਲਚਰ ਰਿਸਰਚ ਹੈ, ਇਸ ਬਾਰੇ ਮੈਂ ਜ਼ਾਤੀ ਤੌਰ ਤੇ ਵੀ ਖਤ ਲਿਖ ਚੁੱਕਿਆ ਹਾਂ ਕਿ ਐਗਰੀਕਲਚਰ ਰਿਸਰਚ ਗੌਰਮਿੰਟ ਆਫ

ਇੰਡੀਆ ਨੂੰ ਆਪਣੇ ਹੱਥ ਵਿੱਚ ਲੈਣਾ ਚਾਹੀਦਾ ਹੈ। ਐਗਰੀਕਲਚਰ ਰਿਸਰਚ ਸਟੇਟਾਂ ਦੇ ਵੱਸ ਦੀ ਗੱਲ ਨਹੀਂ ਰਹੀ ਹੈ ਕਿਉਂਕਿ ਸਟੇਟਾਂ ਕੋਲ ਇੰਨਾ ਪੈਸਾ ਨਹੀਂ ਹੁੰਦਾ ਹੈ। ਚੇਅਰਮੈਨ ਸਾਹਿਬ, ਪਿਛਲੇ 50 ਸਾਲਾਂ ਤੋਂ ਸਿਵਾਏ ਝੋਨੇ ਅਤੇ ਕਣਕ ਤੋਂ ਜਿਹੜੇ ਸਰ੍ਹੋਂ, ਚਣੇ, ਮੂੰਗੀ ਦੀ ਦਾਲ ਜਾਂ ਗੁਆਰ ਦੇ ਬੀਜ ਹਨ, ਉਨ੍ਹਾਂ ਵਿੱਚ ਕੋਈ breakthrough ਨਹੀਂ ਆਇਆ।ਚੇਅਰਮੈਨ ਸਾਹਿਬ, ਜਦੋਂ ਤੱਕ ਇਹ ਨਹੀਂ ਆਏਗਾ, ਉਦੋਂ ਤੱਕ ਜਿਹੜਾ ਪੰਜਾਬ ਹੈ, ਉਹ diversification ਵਾਲੇ ਪਾਸੇ ਨਹੀਂ ਜਾਵੇਗਾ। ਹੁਣ ਐਮ.ਐਲ.ਏ. ਸਾਹਿਬ ਹੁਣ ਉਠ ਕੇ ਚਲੇ ਗਏ ਹਨ ਅਤੇ ਉਨ੍ਹਾਂ ਦੇ ਹਲਕੇ ਵਿੱਚ STP ਬਣਨਾ ਹੈ। ਮੈਂ ਕਹਿੰਦਾ ਹਾਂ ਕਿ ਪੰਜਾਬ ਵਿੱਚ ਜਿੰਨੇ STPs ਲੱਗਣ, ਉਨ੍ਹਾਂ ਦਾ ਪਾਣੀ ਵੀ ਰੀਸਾਈਕਲ ਹੋ ਕੇ, ਖੇਤੀ ਵਾਸਤੇ ਜ਼ਰੂਰ ਆਵੇ। ਚੇਅਰਮੈਨ ਸਾਹਿਬ, ਮੈਂ ਇੱਕ ਵਾਰੀ ਫਿਰ ਤੁਹਾਡਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ਔਰ ਮੈਂ ਸਾਰੇ ਹਾਊਸ ਨੂੰ ਵਧਾਈ ਦਿੰਦਾ ਹਾਂ ਕਿ ਤੁਸੀਂ ਅੱਜ ਇੱਕ ਬੜੇ ਸੰਜੀਦੇ ਮਸਲੇ ਉੱਤੇ ਡਿਸਕਸ਼ਨ ਕਰ ਰਹੇ ਹੋ। ਮੈਂ ਪੰਜਾਬ ਵਿੱਚ ਜੇਕਰ ਆਸ ਦੀ ਕਿਰਨ ਨਜ਼ਰ ਆਉਂਦੀ ਹੈ ਤਾਂ ਇਸ ਗੱਲ ਵਿੱਚੋਂ ਆਉਂਦੀ ਹੈ ਕਿ climate change ਦੇ ਵਿੱਚ ਵੀ ਜਿਹੜਾ ਪੰਜਾਬ ਹੈ, It will buck the trend, we will be able to resist the climate change. ਪਰ ਜਿਹੜਾ ਕਣਕ ਅਤੇ ਝੋਨੇ ਦਾ ਚੱਕਰ ਹੈ, ਇਸ ਤੋਂ ਨਿਕਲਣਾ ਪੈਣਾ ਹੈ, ਗੱਲ ਤਾਂ ਸਿਰਫ ਆਮਦਨ ਦੀ ਹੈ। ਜੇਕਰ ਆਪਾਂ ਨੂੰ ਕਿਸੇ ਹੋਰ ਖੇਤੀ ਤੋਂ ਆਮਦਨ ਹੋ ਸਕਦੀ ਹੈ ਜਿਵੇਂ ਰਾਜਸਥਾਨ ਵਿੱਚ ਚਣੇ ਨਾਲ ਹੁੰਦੀ ਹੈ ਤਾਂ ਆਪਾਂ ਵੀ ਕਰ ਸਕਦੇ ਹਾਂ। ਤੁਸੀਂ ਸਾਰਿਆਂ ਨੇ ਮੇਰੀ ਗੱਲ ਨੂੰ ਬੜੇ ਅਦਬ ਅਤੇ ਸਬਰ ਨਾਲ ਸੁਣਿਆ, ਮੈਂ ਇਸ ਗੱਲ ਲਈ ਵੀ ਤੁਹਾਡਾ ਧੰਨਵਾਦ ਕਰਦਾ ਹਾਂ। ਬਹੁਤ-ਬਹੁਤ ਧੰਨਵਾਦ ਜੀ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਹਾਂ ਜੀ, ਕੰਵਰ ਸੰਧੂ ਜੀ।

(ਇਸ ਸਮੇਂ ਆਮ ਆਦਮੀ ਪਾਰਟੀ ਦੇ ਮੈਂਬਰ, ਸਰਦਾਰ ਕੁਲਤਾਰ ਸਿੰਘ ਸੰਧਵਾਂ ਅਤੇ ਸ਼੍ਰੋਮਣੀ ਅਕਾਲੀ ਦਲ ਪਾਰਟੀ ਦੇ ਮੈਂਬਰ, ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ ਆਪਣੀਆਂ-ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲਣ ਲਈ ਸਮਾਂ ਮੰਗ ਰਹੇ ਸਨ।)

**ਸ਼੍ਰੀ ਸਭਾਪਤੀ:** ਹਾਂ ਜੀ, ਸੰਧਵਾਂ ਜੀ, ਤੁਸੀਂ ਬੋਲੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਚੇਅਰਮੈਨ ਸਾਹਿਬ, ਧੰਨਵਾਦ ਜੀ। ਮੰਤਰੀ ਜੀ ਨੇ ਇੱਕ ਬਹੁਤ ਹੀ ਸੰਜੀਦਾ ਜਿਹੜਾ ਇਸ਼ੂ ਹੈ, ਉਸ ਉੱਤੇ ਬਹੁਤ ਹੀ ਵਡਮੁੱਲੇ ਵਿਚਾਰ ਰੱਖੇ ਹਨ।ਮੈਂ ਉਸ ਨੂੰ ਥੋੜ੍ਹਾ ਜਿਹਾ differ ਕਰਦਾ ਹਾਂ ਕਿ ਆਪਾਂ ਨੂੰ ਆਪਣੀ ਸਟੇਟ ਦੇ ਰਾਈਟਸ ਕਲੇਮ ਕਰਨੇ ਚਾਹੀਦੇ ਹਨ। ਜਿਹੜੀ ਰਿਸਰਚ ਕਰਵਾਉਣੀ ਹੈ, ਉਹ ਸੈਂਟਰ ਕਰਵਾਈ ਜਾਵੇ। ਲੇਕਿਨ ਸਾਨੂੰ additional finances claim ਕਰਨੇ

ਚਾਹੀਦੇ ਹਨ ਕਿ ਜਿਹੜੀਆਂ ਸਾਡੀਆਂ ਐਗਰੀਕਲਚਰਲ ਯੂਨੀਵਰਸਿਟੀਜ਼ ਹਨ, ਉਨ੍ਹਾਂ ਵਾਸਤੇ special package ਹੋਵੇ ਔਰ ਅਸੀਂ ਇਹ ਕਰਵਾਈਏ ਜਿਵੇਂ ਮਗਨਰੇਗਾ ਹੈ। ਇੱਥੇ ਐਮ.ਐਲ.ਏ. ਸਾਹਿਬ DSR ਦੀ ਗੱਲ ਕੀਤੀ ਸੀ। ਮੈਂ ਇਨ੍ਹਾਂ ਦਾ ਮਸ਼ਕੂਰ ਹਾਂ ਕਿ ਬੜੀ ਵਧੀਆ ਗੱਲ ਕੀਤੀ ਲੇਕਿਨ ਉਹ labour intensive ਹੈ। ਚੇਅਰਮੈਨ ਸਾਹਿਬ, ਆਪਾਂ ਉਦੋਂ ਹੀ ਬਚਣਾ ਹੈ, ਜਦੋਂ ਝੋਨੇ ਉੱਤੇ ਘੱਟ ਪਾਣੀ ਲੱਗੇਗਾ ਕਿਉਂਕਿ ਸਾਡੀ ਸਰਕਾਰ ਦਾਲਾਂ ਤਾਂ ਖਰੀਦਦੀ ਹੀ ਨਹੀਂ ਹੈ। ਅਸੀਂ ਤਾਂ ਕੁਝ ਵੀ ਬੀਜ ਸਕਦੇ ਹਾਂ। ਲੇਕਿਨ ਬੀਜਾਂਗੇ ਤਾਂ ਉਹੀ ਜਿਹੜੀ ਚੀਜ਼ ਖਰੀਦੀ ਜਾਵੇਗੀ। ਗੌਰਮਿੰਟ ਆਫ ਇੰਡੀਆ ਨੂੰ ਇਹ ਚਾਹੀਦਾ ਹੈ ਕਿ ਜਿਹੜੀਆਂ ਲੱਖ ਕਰੋੜ ਦੀਆਂ ਦਾਲਾਂ ਬਾਹਰੋਂ ਮੰਗਵਾਉਂਦੀ ਹੈ, ਉਹ ਸਾਡੇ ਪੰਜਾਬੀਆਂ ਤੋਂ ਲਵੇ।

**ਸ਼੍ਰੀ ਸਭਾਪਤੀ:** ਸੰਧਵਾਂ ਜੀ, ਚਲੋ, ਤੁਸੀਂ ਹੁਣ ਬੈਠ ਜਾਓ। ਤੁਹਾਡਾ ਪੁਆਇੰਟ ਆ ਗਿਆ ਹੈ। ਉਨ੍ਹਾਂ ਨੇ ਰਿਸਰਚ ਦੀ ਗੱਲ ਕੀਤੀ ਸੀ ਲੇਕਿਨ ਤੁਸੀਂ ਤਾਂ ਐਕਸਪੋਰਟ ਅਤੇ ਇੰਪੋਰਟ ਵਾਲੇ ਪਾਸੇ ਆ ਗਏ ਹੋ।

**ਸਰਦਾਰ ਕੁਲਤਾਰ ਸਿੰਘ ਸੰਧਵਾਂ:** ਇੱਕ ਮਿੰਟ ਜੀ। ਮੈਂ ਕਹਿੰਦਾ ਹਾਂ ਕਿ ਰਿਸਰਚ ਜਿਹੜੀ ਹੈ, ਉਹ ਸਟੇਟ ਦੇ ਹੱਥ ਵਿੱਚ ਹੋਣੀ ਚਾਹੀਦੀ ਹੈ। ਦੂਜੀ ਗੱਲ, ਜਿਹੜੀ ਮਗਨਰੇਗਾ ਹੈ, ਜਿਸ ਵਿੱਚ ਬਹੁਤ ਕੁਝ ਅਵੇਲ ਕਰ ਸਕਦੇ ਹਾਂ, ਉਸ ਨੂੰ ਡੀ.ਐਸ.ਆਰ. ਨਾਲ ਜੋੜ ਦਿੱਤਾ ਜਾਵੇ ਔਰ ਕਿਸਾਨਾਂ ਨੂੰ ਮਗਨਰੇਗਾ ਦੀ ਸਹੂਲਤ ਦਿਵਾਈ ਜਾਵੇ। ਧੰਨਵਾਦ ਜੀ।

**ਸ਼੍ਰੀ ਸਭਾਪਤੀ:** ਧੰਨਵਾਦ ਜੀ। ਹਾਂ ਜੀ, ਹਰਿੰਦਰਪਾਲ ਸਿੰਘ ਚੰਦੂਮਾਜਰਾ ਜੀ।

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਚੇਅਰਮੈਨ ਸਾਹਿਬ, ਮਾਨਯੋਗ ਵਿੱਤ ਮੰਤਰੀ ਜੀ ਨੇ ਬਹੁਤ ਹੀ ਸੋਹਣੇ ਸ਼ਬਦਾਂ ਅਤੇ ਬਹੁਤ ਹੀ ਵਧੀਆ ਢੰਗ ਦੇ ਨਾਲ ਆਪਣੇ ਤਜਰਬੇ ਦੇ ਰਾਹੀਂ ਬੜੀਆਂ ਪਾਏਦਾਰ ਗੱਲਾਂ ਕੀਤੀਆਂ ਹਨ। ਜਿਹੜੀ ਉਨ੍ਹਾਂ ਨੇ ਇੱਕ ਗੱਲ ਕਹੀ ਹੈ, ਮੇਰੇ ਉਸ ਉੱਤੇ ਵੱਖਰੇ ਵਿਚਾਰ ਹਨ ਕਿਉਂਕਿ as a Member or as a Finance Minister of Punjab ਦੇ ਬੋਲ ਰਹੇ ਸਨ। ਅੱਜ ਜਿਹੜੇ ਪੰਜਾਬ ਦੇ ਸੂਬਾਈ ਅਧਿਕਾਰ ਹਨ, ਉਨ੍ਹਾਂ ਸੂਬਾਈ ਅਧਿਕਾਰਾਂ ਵਿੱਚ ਬਹੁਤ ਦਖਲਅੰਦਾਜ਼ੀ ਹੋ ਰਹੀ ਹੈ ਅਤੇ ਉਸ ਦੇ ਵਿਰੋਧ ਵਿੱਚ ਪੰਜਾਬ ਇੱਕ ਬੜੀ ਲੰਮੀ ਲੜਾਈ ਲੜ ਰਿਹਾ ਹੈ ਅਤੇ ਪੂਰੇ ਦੇਸ਼ ਵਿੱਚ ਲਾਮਬੰਦੀ ਵੀ ਕਰ ਰਿਹਾ ਹੈ। ਜਿਹੜੀ ਇਹ ਐਗਰੀ ਰਿਸਰਚ ਵਾਸਤੇ ਗੱਲ ਕਰ ਰਹੇ ਸਨ ਅਤੇ being a Finance Minister ਇਹ ਗੱਲ ਕਰ ਰਹੇ ਸਨ ਕਿ ਸਾਡੇ ਕੋਲ ਪੈਸਾ ਨਹੀਂ ਹੈ। ਮੈਂ ਸਮਝਦਾ ਹਾਂ ਕਿ ਆਪਾਂ ਘੱਟੋ-ਘੱਟ ਕੇਸ ਤਿਆਰ ਕਰਕੇ ਰਿਸਰਚ ਵਿੱਚ ਸਪੋਰਟ ਤਾਂ ਲੈ ਸਕਦੇ ਹਾਂ। ਜੇਕਰ ਆਪਾਂ ਐਗਰੀਕਲਚਰ ਦਾ ਸਬਜੈਕਟ ਜਾਂ ਕੋਈ ਵੀ ਕੰਪੋਨੈਂਟ ਕੇਂਦਰ ਨੂੰ ਆਪ ਦੇਣ ਦੀ ਗੱਲ ਕਰਾਂਗੇ ਤਾਂ ਮੈਂ ਸਮਝਦਾ ਹਾਂ ਕਿ ਕੇਂਦਰ ਵਾਸਤੇ ਦਖਲਅੰਦਾਜ਼ੀ ਕਰਨ ਦਾ ਰਾਹ ਆਪਾਂ ਆਪ ਹੀ ਖੋਲ੍ਹ ਦੇਵਾਂਗੇ।

**Finance Minister:** Its a clarification.

**ਸਰਦਾਰ ਹਰਿੰਦਰਪਾਲ ਸਿੰਘ ਚੰਦੂਮਾਜਰਾ:** ਮੰਤਰੀ ਜੀ, ਇੱਕ ਮਿੰਟ ਜੀ। ਦੂਸਰੀ ਗੱਲ, ਮੇਰੇ ਤੋਂ ਪਹਿਲਾਂ ਰਾਣਾ ਗੁਰਜੀਤ ਸਿੰਘ ਬੋਲੇ ਸਨ ਅਤੇ ਹੁਣ ਬੈਠੇ ਨਹੀਂ ਹਨ। ਸਰ, ਮੈਂ ਇਹ ਵੀ differ ਕਰਦਾ ਹਾਂ। ਇਨ੍ਹਾਂ ਦੇ ਆਪਣੇ ਬਹੁਤ ਵਧੀਆ ਵਿਚਾਰ ਸਨ। ਇਨ੍ਹਾਂ ਨੇ ਅਪਣੀ point of view ਨਾਲ ਗੱਲ ਕੀਤੀ ਕਿ ਜਿਹੜਾ ਗੰਨੇ ਦਾ 10 ਰੁਪਿਆ ਵੀ ਨਹੀਂ ਵਧਾਉਣਾ ਸ਼੍ਰੋਮਣੀ ਅਕਾਲੀ ਦਲ ਉਸ ਗੱਲ ਨਾਲ ਪੂਰੀ ਤਰ੍ਹਾਂ ਅਸਹਿਮਤ ਹਾਂ। ਘੱਟੋ ਘੱਟ ਜਿਹੜਾ ਦੂਜੇ ਸੂਬਿਆਂ ਵਿੱਚ ਰੇਟ ਮਿਲਦਾ ਹੈ ਹਰਿਆਣੇ ਵਿੱਚ ਰੇਟ ਮਿਲਦਾ ਹੈ ਉਹ ਤਾਂ ਅਸੀਂ ਦੇਈਏ।

**ਸ਼੍ਰੀ ਸਭਾਪਤੀ:** ਚੰਦੂਮਾਜਰਾ ਜੀ, ਤੁਹਾਡਾ ਧੰਨਵਾਦ ਜੀ। ਤੁਸੀਂ ਆਲਰੇਡੀ ਆਪਣੇ ਸਮੇਂ ਤੇ ਬੋਲ ਚੁੱਕੇ ਹੋ।

**ਵਿੱਤ ਮੰਤਰੀ :** ਚੇਅਰਮੈਨ ਸਾਹਿਬ, ਮੈਂ ਇੱਕ ਕਲੈਰੀਫਿਕੇਸ਼ਨ ਦੇਣੀ ਹੈ। ਮੇਰਾ ਇਹ ਮਤਲਬ ਨਹੀਂ ਸੀ ਕਿ ਰਿਸਰਚ ਦਿੱਲੀ ਵਿੱਚ ਹੋਵੇਗੀ। ਰਿਸਰਚ ਤਾਂ ਜਿਹੜੀ ਕੇਰਲ ਦੀ ਐਗਰੀਕਲਚਰ ਹੈ ਉਹ ਕੇਰਲ ਵਿੱਚ ਹੀ ਹੋਵੇਗੀ। ਜੇਕਰ ਪੰਜਾਬ ਵਿੱਚ ਰਿਸਰਚ ਹੋਣੀ ਹੈ ਤਾਂ ਉਹ ਪੰਜਾਬ ਵਿੱਚ ਹੀ ਹੋਵੇਗੀ ਅਤੇ ਪੰਜਾਬ ਦੀ ਖੇਤੀਬਾੜੀ ਯੂਨੀਵਰਸਿਟੀ ਕਰੇਗੀ but the onus of giving money for agricultural research should be with the Government of India.

**Mr. Chairman:** Thank you, thank you. ਹਾਂ ਜੀ, ਕੰਵਰ ਸੰਧੂ ਜੀ।

**ਸ਼੍ਰੀ ਕੰਵਰ ਸੰਧੂ (ਖਰੜ) :** ਚੇਅਰਮੈਨ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ। ਬਹੁਤ ਅਹਿਮ ਮਸਲਾ ਹੈ। ਇਸ ਤੇ ਬਹੁਤ ਚੰਗੇ ਵਿਚਾਰ ਵੀ ਆਏ ਹਨ ਪਰ ਵਿਚਾਰ ਸੁਣਦੇ ਹੋਏ ਥੋੜ੍ਹੀ ਜਿਹੀ ਨਿਰਾਸ਼ਾ ਵੀ ਹੋਈ ਹੈ। ਇਸ ਸਰਕਾਰ ਨੂੰ ਵੀ 4 ਸਾਲ ਹੋ ਗਏ ਹਨ ਅਤੇ ਇਸ ਤੋਂ ਪਹਿਲਾਂ ਦੂਸਰੀਆਂ ਸਰਕਾਰਾਂ ਵੀ ਆਈਆਂ। ਇਹ ਮਸਲਾ ਕੋਈ ਨਵਾਂ ਨਹੀਂ। ਇਹ ਮਸਲਾ 1998 ਤੋਂ ਗੰਭੀਰ ਹੁੰਦਾ ਜਾ ਰਿਹਾ ਹੈ ਜਦੋਂ ਤੋਂ ਬਾਰਿਸ਼ਾਂ ਕੁਝ ਘੱਟ ਹੋਈਆਂ। ਕਾਲਾਈਮੇਟ ਚੇਂਜ ਸ਼ੁਰੂ ਹੋਈ ਜਾਂ ਨੋਟਿਸ ਹੋਣ ਲੱਗੀ। ਜਿਹੋ ਜਿਹੇ ਕਦਮ ਚੁੱਕਣੇ ਚਾਹੀਦੇ ਸੀ ਉਹ ਕਿਸੇ ਵੀ ਗੌਰਮਿੰਟ ਨੇ ਨਹੀਂ ਚੁੱਕੇ। ਇਸੇ ਕਰਕੇ ਜੇਕਰ ਅੱਜ 139 ਬਲਾਕਾਂ ਵਿੱਚੋਂ 109 ਜਾਂ 110 ਜਿਹੜੇ ਬਲਾਕ ਹਨ ਉਹ ਰੈੱਡ ਜ਼ੋਨ ਵਿੱਚ ਚਲੇ ਗਏ। ਇਹੋ ਕਾਰਨ ਹੈ ਕਿ ਜਿਹੜੇ ਕਦਮ ਚੁੱਕਣ ਦੀ ਲੋੜ ਸੀ ਉਹ ਅਸੀਂ ਨਹੀਂ ਚੁੱਕੇ। ਲਗਾਤਾਰ ਜਿਹੜੀਆਂ ਵੀ ਸਰਕਾਰਾਂ ਆਈਆਂ ਉਹ ਝੋਨੇ ਅਤੇ ਕਣਕ ਦੇ ਸਾਈਕਲ ਨੂੰ ਬੜ੍ਹਾਵਾ ਹੀ ਦਿੰਦੀਆਂ ਰਹੀਆਂ। ਉਸ ਵਿੱਚੋਂ ਨਿਕਲਣ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਇਹ ਬਹੁਤ ਸੌਖਾ ਹੁੰਦਾ ਹੈ ਕਿ ਅਸੀਂ ਹਰ ਮਸਲੇ ਤੇ ਕੇਂਦਰ ਨੂੰ ਬਲੇਮ ਕਰ ਦੇਈਏ। ਕੇਂਦਰ ਤਾਂ ਚਲੋ blameworthy ਹੈ ਹੀ। ਲੇਕਿਨ ਜੇਕਰ ਕੇਂਦਰ ਸਾਡੇ ਅਧਿਕਾਰਾਂ ਵਿੱਚ ਦਖਲ ਵੀ ਦਿੰਦਾ ਹੈ, ਜਿਹੜੇ

ਅਧਿਕਾਰ ਸਾਡੇ ਲੈ ਵੀ ਲੈਂਦਾ ਹੈ ਉਸ ਵਿੱਚ ਕਾਫੀ ਹੱਦ ਤੱਕ ਸਾਡੀ ਆਪਣੀ ਅਣਗਹਿਲੀ ਹੁੰਦੀ ਹੈ। ਜਿਸ ਕਰਕੇ ਉਹ ਦਖਲ ਦੇ ਦਿੰਦਾ ਹੈ ਅਤੇ ਸਾਡੇ ਅਧਿਕਾਰ ਖੋਹ ਲਏ ਜਾਂਦੇ ਹਨ। ਐਗਰੀਕਲਚਰ ਨਾਲ ਵੀ ਇਹੋ ਹੀ ਹੋਇਆ। ਇਹ ਸਟੇਟ ਦਾ ਸਬਜੈਕਟ ਹੈ। ਲੇਕਿਨ ਜੋ ਕਦਮ ਸਟੇਟਸ ਚੁੱਕ ਸਕਦੀਆਂ ਸੀ, ਇਹ ਵੀ ਠੀਕ ਹੈ ਕਿ ਉਨ੍ਹਾਂ ਦੀ ਲਿਮੀਟੇਸ਼ਨਜ਼ ਹਨ ਪਰ ਜੋ ਕਦਮ ਸਟੇਟਾਂ ਚੁੱਕ ਸਕਦੀਆਂ ਸਨ ਪਿਛਲੇ 20-25 ਸਾਲਾਂ ਤੋਂ ਲਗਾਤਾਰ ਜਿਹੜੀਆਂ ਵੀ ਸਰਕਾਰਾਂ ਇੱਥੇ ਆਈਆਂ, ਪਹਿਲਾਂ 80 ਦਾ ਦਹਾਕਾ ਤਾਂ ਅੱਤਵਾਦ ਵਿੱਚ ਹੀ ਖਰਾਬ ਹੋ ਗਿਆ। ਉਸ ਵੇਲੇ ਹੋਰ ਮਸਲੇ ਬਣ ਗਏ ਪਰ ਉਸ ਤੋਂ ਬਾਅਦ ਜਿੰਨਾ ਵੀ ਸਮਾਂ ਸੀ ਜਿਹੜੇ ਕਦਮ ਚੁੱਕੇ ਜਾ ਸਕਦੇ ਸਨ ਉਹ ਬਿਲਕੁਲ ਨਹੀਂ ਚੁੱਕੇ ਗਏ। ਇਹੋ ਕਾਰਨ ਹੈ, ਮੈਨੂੰ ਯਾਦ ਹੈ 1970 ਦੇ ਵਿੱਚ ਟੋਟਲ ਕਲਟੀਵੇਟਡ ਲੈਂਡ ਤੇ ਪੰਜਾਬ ਵਿੱਚ ਝੋਨਾ ਸਿਰਫ 7 ਫੀਸਦੀ ਸੀ। ਅੱਜ ਕਰੀਬ ਕਰੀਬ 40 ਫੀਸਦੀ ਝੋਨਾ ਪੰਜਾਬ ਦੇ ਵਿੱਚ ਹੈ। 1970 ਦੇ ਵਿੱਚ ਜਿਹੜੀ ਜ਼ਮੀਨ ਮੱਕੀ ਦੀ ਕਲਟੀਵੇਸ਼ਨ ਤੇ ਸੀ ਉਹ ਕਰੀਬ 10 ਫੀਸਦੀ ਸੀ। ਚੇਅਰਮੈਨ ਸਾਹਿਬ, ਅੱਜ ਡੇਢ ਫੀਸਦੀ ਹੈ। 5 ਫੀਸਦੀ ਜ਼ਮੀਨ ਤੇ oil seeds ਉੱਗਦੇ ਸੀ। ਉਹ ਸਿਰਫ .5% ਹੀ ਰਹਿ ਗਏ। oil seeds ਰਾਜਸਥਾਨ ਵਰਗੀਆਂ ਸਟੇਟਾਂ ਸਾਡੇ ਤੋਂ ਜ਼ਿਆਦਾ ਗਰੋਅ ਕਰਦੀਆਂ ਹਨ। ਇਸ ਪਾਸੇ ਵੱਲ ਅਸੀਂ ਕਦੇ ਧਿਆਨ ਹੀ ਨਹੀਂ ਦਿੱਤਾ। ਸੋ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਬਹੁਤ ਕੁਝ ਕਰ ਸਕਦੇ ਹਾਂ। ਅਸੀਂ ਹਮੇਸ਼ਾ ਕਹਿ ਦਿੰਦੇ ਹਾਂ ਕਿ ਕੇਂਦਰ ਇਹ ਕਰੇ ਜਾਂ ਕੇਂਦਰ ਕਈ ਫਸਲਾਂ ਦੀ ਐਮ.ਐਸ.ਪੀ. ਦੇਵੇ। ਇਹ ਠੀਕ ਹੈ ਜੇਕਰ ਉਹ ਐਮ.ਐਸ.ਪੀ. ਅਨਾਊਂਸ ਕਰਦੇ ਹਨ ਤਾਂ ਐਮ.ਐਸ.ਪੀ. owner ਕਰਨੀ ਚਾਹੀਦੀ ਹੈ। ਮੈਂ ਉਸ ਚੀਜ਼ ਨੂੰ ਨਕਾਰਦਾ ਨਹੀਂ ਹਾਂ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਕੁਝ ਆਪਣੇ ਲੈਵਲ ਤੇ ਵੀ ਕਰ ਸਕਦੇ ਹਾਂ। ਸਟੇਟਾਂ ਕਰਦੀਆਂ ਵੀ ਹਨ। ਰਾਜਸਥਾਨ ਸਰਕਾਰ ਉੱਥੇ ਸਰ੍ਹੋਂ ਖਰੀਦਦੀ ਹੈ। ਮਨਪ੍ਰੀਤ ਬਾਦਲ ਜੀ ਨੂੰ ਵੀ ਪਤਾ ਹੈ ਕਿ ਛੋਲੇ ਖਰੀਦਦੀ ਹੈ। ਉੱਥੇ ਦਾਲਾਂ ਖਰੀਦਦੀ ਹੈ। ਹਿਮਾਚਲ ਪ੍ਰਦੇਸ਼ ਵਿੱਚ ਸੇਬ ਖਰੀਦੇ ਜਾਂਦੇ ਹਨ। ਸੋ, ਅਸੀਂ ਕੀ ਕੀਤਾ? ਅਸੀਂ ਇੱਥੇ ਅਦਾਰੇ ਬਹੁਤ ਬਣਾ ਦਿੱਤੇ। ਮਾਰਕਫੈੱਡ ਜਾਂ ਹੋਰ ਬਹੁਤ ਸਾਰੇ ਅਦਾਰੇ ਹਨ। ਕੀ ਕਿਸੇ ਦੀ ਅੱਜ ਤੱਕ ਡਿਊਟੀ ਲਗਾਈ ਕਿ ਤੁਸੀਂ ਇਨ੍ਹਾਂ ਫਸਲਾਂ ਦੀ ਖਰੀਦ ਕਰਨੀ ਹੈ । ਇਨ੍ਹਾਂ ਦੀ ਖਪਤ ਕਰਨੀ ਹੈ। ਤੁਸੀਂ ਇਨ੍ਹਾਂ ਵਾਸਤੇ ਕਾਟੇਜ਼ ਇੰਡਸਟਰੀ ਲੈ ਕੇ ਆਉਣੀ ਹੈ। ਕੀ ਅਸੀਂ ਫੀਡ ਬਣਾਉਣ ਦੇ ਕਾਰਖਾਨੇ ਲਗਾਉਣ ਵਾਸਤੇ ਕੋਈ ਕੋਸ਼ਿਸ਼ ਕੀਤੀ? ਇੱਥੇ ਜਾਂ ਤਾਂ ਕੋਈ ਪੋਲਟਰੀ ਫਾਰਮ ਹੋਵੇ ਜਾਂ ਕੋਈ ਡੇਅਰੀ ਫਾਰਮ ਹੋਵੇ। ਜਿਵੇਂ ਚੰਦੂਮਾਜਰਾ ਜੀ ਵੀ ਗੱਲ ਕਰ ਰਹੇ ਸਨ ਕਿ ਕੀ ਪੀ.ਡੀ.ਐਸ ਦੇ ਵਿੱਚ ਮੱਕੀ, ਦਾਲਾਂ ਜਾਂ ਕੋਈ ਹੋਰ ਫਸਲ ਦੇਣ ਦੀ ਕੋਸ਼ਿਸ਼ ਕੀਤੀ ਹੈ। ਰਾਜਸਥਾਨ ਬਾਜਰਾ ਦਿੰਦਾ ਰਿਹਾ ਹੈ, ਸ਼ਾਇਦ ਹੁਣ ਵੀ ਦਿੰਦਾ ਹੋਵੇਗਾ। ਮੈਂ ਉਦੋਂ ਛੋਅਰ ਹੁੰਦਾ ਸੀ, ਮੈਨੂੰ ਯਾਦ ਹੈ ਕਿ ਰਾਜਸਥਾਨ ਬਾਜਰਾ ਦਿੰਦਾ ਰਿਹਾ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਬਹੁਤ ਕੁਝ ਕਰ ਸਕਦੇ ਹਾਂ ਕਿ ਅੱਜ ਵੀ ਜੇ ਵਾਕਿਆ ਹੀ ਅਸੀਂ ਪਾਣੀ ਦੀ ਬਚਤ ਕਰਨੀ ਹੈ ਤਾਂ ਸਿਰਫ ਅਸੀਂ ਕੇਂਦਰ ਵੱਲ ਨਾ ਵੇਖੀਏ। ਇਹ ਬਹੁਤ ਚੰਗਾ ਹੋਇਆ ਕਿ

ਸਪੀਕਰ ਸਾਹਿਬ ਨੇ ਇੱਕ ਕਮੇਟੀ ਗਠਨ ਕਰਨ ਸਬੰਧੀ ਅਨਾਊਂਸਮੈਂਟ ਕਰ ਦਿੱਤੀ ਹੈ ਕਿ ਇੱਕ ਕਮੇਟੀ ਗਠਿਤ ਹੋਵੇਗੀ। ਇਸ ਦਾ ਟਾਈਮ ਬਾਊਂਡ ਵੀ ਕਰ ਦਿੱਤਾ ਹੈ, ਇਹ ਬਹੁਤ ਚੰਗੀ ਗੱਲ ਹੈ। ਲੇਕਿਨ ਸਾਡੇ ਉੱਤੇ ਇੱਕ ਬਹੁਤ ਵੱਡੀ ਜ਼ਿੰਮੇਵਾਰੀ ਹੈ।

ਮੈਂ ਪਿੱਛੇ ਜਿਹੇ ਕੈਨੇਡਾ ਗਿਆ ਸੀ, ਉੱਥੇ ਐਲਬਰਟਾ ਸਟੇਟ ਦੇ ਵਿੱਚ ਕਨੋਲਾ ਦੀ ਫਸਲ ਬੀਜੀ ਜਾਂਦੀ ਹੈ। ਉੱਥੇ ਜਾ ਕੇ ਮੈਨੂੰ ਬੜੀ ਹੈਰਾਨੀ ਹੋਈ। ਉੱਥੇ ਸਾਡੇ ਕਈ ਪੰਜਾਬੀ ਲੋਕ ਵੀ ਸਨ। ਉਹ ਕਹਿੰਦੇ ਕਿ ਅਸੀਂ ਕਨੋਲਾ ਕੈਨੇਡਾ ਤੋਂ ਇੰਡੀਆ ਨੂੰ ਐਕਸਪੋਰਟ ਕਰਦੇ ਹਾਂ ਤੇ ਮੈਂ ਬਾਅਦ ਵਿੱਚ ਪੁੱਛਿਆ ਕਿ ਕਨੋਲਾ ਕਰੀਬ-ਕਰੀਬ ਸਰ੍ਹੋਂ ਵਰਗੀ ਚੀਜ਼ ਹੀ ਹੁੰਦੀ ਹੈ ਤੇ ਸਰ੍ਹੋਂ ਤਾਂ ਸਾਡੇ ਪੰਜਾਬ ਵਿੱਚ ਬੜੀ ਵਧੀਆ ਹੁੰਦੀ ਹੈ। ਉੱਥੇ ਕਿਉਂ ਨਹੀਂ grow ਕਰ ਸਕਦੇ। ਉਹ ਕਹਿੰਦੇ ਕਿ ਇੰਡੀਆ ਦੇ ਵਿੱਚ ਕਨੋਲਾ grow ਕਰਨ ਦੀ ਇਜਾਜ਼ਤ ਹੀ ਨਹੀਂ ਹੈ। ਇਹ ਕਿੰਨੀ ਤ੍ਰਾਸਦੀ ਦੀ ਗੱਲ ਹੈ ਕਿ ਅਸੀਂ ਕਨੋਲਾ ਆਇਲ ਇੰਪੋਰਟ ਕਰਦੇ ਹਾਂ ਤੇ ਇਸ ਦੀ ਫਸਲ ਬੀਜਣ ਦੀ ਇੱਥੇ ਇਜਾਜ਼ਤ ਹੀ ਨਹੀਂ ਹੈ। ਕੀ ਅਸੀਂ ਕਦੇ ਇਹ ਟੇਕਅੱਪ ਕੀਤਾ ਹੈ ਕਿ ਸਰ੍ਹੋਂ ਦੇ ਨਾਲ-ਨਾਲ ਇੱਥੇ ਕਨੋਲਾ ਵੀ ਉਗਾਇਆ ਜਾਵੇ। ਸਾਡੇ ਇੱਥੇ ਸਰ੍ਹੋਂ ਅਤੇ ਕਨੋਲਾ ਦੀ ਬੜੀ ਡਿਮਾਂਡ ਹੈ। ਸਰ੍ਹੋਂ ਦੀ ਜਿਹੜੀ pungent smell ਹੈ, ਜਿਸ ਕਰਕੇ ਕਈ ਬਹੁਤੇ ਲੋਕ ਉਸ ਨੂੰ ਇਸਤੇਮਾਲ ਨਹੀਂ ਕਰਦੇ। ਜਿਹੜਾ ਕਨੋਲਾ ਹੈ, ਉਸ ਵਿੱਚ ਉਹ smell ਵੀ ਨਹੀਂ ਹੈ, ਜਿਸ ਕਰਕੇ ਜ਼ਿਆਦਾ ਲੋਕ ਇਸ ਦਾ ਇਸਤੇਮਾਲ ਕਰਦੇ ਹਨ। ਸਾਡੇ ਇੰਡੀਆ ਦੇ ਵਿੱਚ ਔਰ ਸਾਡੇ ਪੰਜਾਬ ਦੇ ਘਰਾਂ ਵਿੱਚ ਇਹ ਕਨੋਲਾ ਇਸਤੇਮਾਲ ਹੋ ਰਿਹਾ ਹੈ। ਮੇਰੇ ਕਹਿਣ ਦਾ ਭਾਵ ਇਹ ਹੈ ਕਿ ਸਾਨੂੰ ਵਾਕਿਆ ਹੀ ਇਨ੍ਹਾਂ ਚੀਜ਼ਾਂ ਦੇ ਉੱਤੇ ਕੰਮ ਕਰਨ ਦੀ ਲੋੜ ਹੈ। ਜਿਵੇਂ ਮਨਪ੍ਰੀਤ ਬਾਦਲ ਜੀ ਨੇ 25 ਹਜ਼ਾਰ ਲੀਟਰ ਨੂੰ ਕਿਲੋਆਂ ਦੇ ਵਿੱਚ ਕਨਵਰਟ ਕਰਕੇ ਦੱਸਿਆ ਹੈ ਕਿ ਇੱਕ ਕਿੱਲੋਂ rice grow ਕਰਨ ਵਾਸਤੇ ਸਾਨੂੰ ਕਿੰਨਾ ਪਾਣੀ ਚਾਹੀਦਾ ਹੈ। ਫੇਰ ਅਸੀਂ ਕਿਉਂ ਨਹੀਂ ਕੋਸ਼ਿਸ਼ ਕਰਦੇ। for example ਜਿਹੜਾ ਸਾਡਾ ਕੰਢੀ ਏਰੀਆ ਹੈ, ਇੱਥੇ ਮੱਕੀ ਬੜੀ ਵਧੀਆ ਹੁੰਦੀ ਹੈ। ਇੱਥੇ ਮੱਕੀ ਦੀਆਂ ਦੋ ਫਸਲਾਂ ਕੱਢੀਆਂ ਜਾ ਸਕਦੀਆਂ ਹਨ। ਜਿਹੜੀ ਮੱਕੀ ਦੀ ਫਸਲ ਹੈ, ਉਸ ਨੂੰ ਇੱਕ ਜਾਂ ਦੋ ਪਾਣੀ ਦੇਣ ਦੀ ਜ਼ਰੂਰਤ ਹੈ ਬਾਕੀ ਤਾਂ ਬਾਰਿਸ਼ਾਂ ਦੇ ਪਾਣੀ ਨਾਲ ਹੀ ਫਸਲ ਹੋ ਸਕਦੀ ਹੈ ਔਰ ਪਹਿਲਾਂ ਸਾਡੇ ਮੱਕੀ ਹੁੰਦੀ ਰਹੀ ਹੈ। ਹੁਣ ਤਾਂ ਇਸ ਦੇ ਲਈ ਕਿਸੇ ਨੇ ਕੋਸ਼ਿਸ਼ ਹੀ ਨਹੀਂ ਕੀਤੀ। ਬਾਕੀ ਸਰ੍ਹੋਂ ਵਾਸਤੇ ਅਸੀਂ ਕਿੰਨੀ ਕੁ ਕੋਸ਼ਿਸ਼ ਕਰਦੇ ਹਾਂ ਕਿ ਇਸ ਦੀ ਖਪਤ ਹੋਵੇ, ਇਸ ਤੋਂ ਅਸੀਂ ਖਲ ਬਣਾ ਲਈਏ ਔਰ ਇਹ ਖਲ ਆਪਣੇ ਡੰਗਰਾਂ ਵਾਸਤੇ ਇਸਤੇਮਾਲ ਕਰ ਲਈਏ।

ਚੇਅਰਮੈਨ ਸਾਹਿਬ, ਜਿਹੜੇ ਵੀ ਕਦਮ ਚੁੱਕਣ ਵਾਸਤੇ ਜੋ ਵੀ ਸਿਫਾਰਸ਼ਾਂ ਆਈਆਂ ਹਨ, ਅਸੀਂ ਉਨ੍ਹਾਂ ਨੂੰ ਹੀ ਅਣਗੌਲਿਆ ਕਰ ਦਿੱਤਾ। ਪਿੱਛੇ ਜਿਹੇ ਕਾਂਗਰਸ ਸਰਕਾਰ ਨੇ ਫਾਰਮਰਜ਼ ਕਮਿਸ਼ਨ ਦਾ ਗਠਨ ਕੀਤਾ ਤੇ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਇੱਕ ਐਗਰੀਕਲਚਰ ਪਾਲਿਸੀ ਲੈ ਕੇ ਆਉਣੀ ਹੈ। ਇਸ

ਐਗਰੀਕਲਚਰ ਪਾਲਿਸੀ ਵਾਸਤੇ ਸਾਡੇ ਸਾਰਿਆਂ ਨਾਲ ਸਲਾਹ ਮਸ਼ਵਰਾ ਵੀ ਕੀਤਾ ਤੇ ਇਸ ਦਾ ਡਰਾਫਟ ਵੀ ਭੇਜਿਆ ਗਿਆ। ਮੇਰਾ ਖਿਆਲ ਹੈ ਕਿ ਉਹ ਐਗਰੀਕਲਚਰ ਪਾਲਿਸੀ ਹੁਣ ਤੱਕ ਸਦਨ ਵਿੱਚ ਪੇਸ਼ ਨਹੀਂ ਕੀਤੀ ਗਈ। ਉਸ ਵਿੱਚ ਸਿਫਾਰਸ਼ਾਂ ਹਨ ਕਿ ਵਿਭਿੰਨਤਾ ਕਿਵੇਂ ਕੀਤੀ ਜਾਵੇ, ਗਰਾਊਂਡ ਵਾਟਰ ਦਾ ਘੱਟ ਇਸਤੇਮਾਲ ਹੋਵੇ ਤੇ ਉਸ ਵਾਸਤੇ ਕੀ ਕੀਤਾ ਜਾਵੇ। ਗਰਾਊਂਡ ਪਾਣੀ ਦੀ ਰੈਸ਼ੇਨਲਾਈਜੇਸ਼ਨ, ਟਿਊਬਵੈੱਲਾਂ ਦੀ ਰੈਸ਼ੇਨਲਾਈਜੇਸ਼ਨ ਕਿਵੇਂ ਕੀਤੀ ਜਾਵੇ। ਇਹ ਸਾਰਾ ਕੁਝ ਉਸ ਵਿੱਚ ਮੈਨਸ਼ਨਡ ਹੈ। ਹੋ ਸਕਦਾ ਹੈ ਕਿ ਸਰਕਾਰ ਇਨ੍ਹਾਂ ਸਿਫਾਰਸ਼ਾਂ ਨਾਲ ਸਹਿਮਤ ਨਾ ਹੋਵੇ ਪਰ ਆਪਾਂ ਇਸ ਤੇ ਬਹਿਸ ਤਾਂ ਕਰਵਾਈਏ। ਆਪਾਂ ਅੱਜ ਜਿਹੜਾ ਮਤਾ ਲੈ ਕੇ ਆਏ ਹਾਂ, ਇਸ ਤੇ ਵੀ ਬਹਿਸ ਕਰਵਾ ਰਹੇ ਹਾਂ। ਜਿਹੜੀ ਫਾਰਮਰ ਪਾਲਿਸੀ ਜਿਹੜੀ ਕਿ ਸ਼ਾਇਦ ਪਿਛਲੇ ਦੋ ਸਾਲ ਤੋਂ ਬਣ ਕੇ ਤਿਆਰ ਪਈ ਹੈ। ਉਸ ਤੇ ਅਸੀਂ ਅੱਜ ਤੱਕ ਕੋਈ ਬਹਿਸ ਨਹੀਂ ਕੀਤੀ।

**ਸ਼੍ਰੀ ਸਭਾਪਤੀ :** ਸੰਧੂ ਸਾਹਿਬ, ਥੈਂਕ ਯੂ। ਵਾਈਂਡ ਅੱਪ ਕਰੋ।

**ਸ਼੍ਰੀ ਕੰਵਰ ਸੰਧੂ :** ਚੇਅਰਮੈਨ ਸਾਹਿਬ, ਮੈਨੂੰ ਪੰਜ ਮਿੰਟ ਦੇ ਦਿਓ, ਇਸ ਦੀ ਥੋੜ੍ਹੀ ਜਿਹੀ ਬੈਕਗ੍ਰਾਊਂਡ ਹੈ, ਇਸ ਲਈ ਮੈਂ ਇਸ ਤੇ ਗੱਲ ਕਰਨੀ ਚਾਹੁੰਦਾ ਹਾਂ। ਇਸ ਦੇ ਕਈ ਪਹਿਲੂ ਹਨ, ਇਸ ਦਾ ਇੱਕ ਪਹਿਲੂ ਇਹ ਵੀ ਹੈ ਕਿ ਸ਼ਹਿਰਾਂ ਦੇ ਵਿੱਚ ਜਿਹੜਾ ਪਾਣੀ ਜਾਂਦਾ ਹੈ, ਇੱਕ ਦੋ ਸ਼ਹਿਰਾਂ ਨੂੰ ਛੱਡ ਕੇ ਅਸੀਂ ਉਸ ਵਾਸਤੇ ਅਸੀਂ ਕੋਸ਼ਿਸ਼ ਹੀ ਨਹੀਂ ਕੀਤੀ ਕਿ ਵਾਕਿਆ ਹੀ ਜਿਹੜਾ ਰਿਵਰ ਵਾਟਰ ਹੈ ਤੇ ਕੈਨਾਲ ਵਾਟਰ ਹੈ, ਉਹ ਸ਼ਹਿਰਾਂ ਨੂੰ ਦੇ ਸਕੀਏ। ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਜਿਹੜਾ ਕਜੌਲੀ ਵਾਟਰ ਵਰਕਸ ਤੋਂ ਮੇਰੇ ਹਲਕੇ ਦੇ ਬਿਲਕੁਲ ਨਾਲ ਪਾਣੀ ਆਉਂਦਾ ਹੈ। ਇਹ ਪਾਣੀ ਮੋਹਾਲੀ, ਚੰਡੀਗੜ੍ਹ, ਪੰਚਕੂਲਾ, ਚੰਡੀ ਮੰਦਰ ਵਾਸਤੇ ਆਉਂਦਾ ਹੈ, ਲੇਕਿਨ ਰਸਤੇ ਦੇ ਵਿੱਚ ਸਾਡੇ ਦੋ ਸ਼ਹਿਰ ਪੈਂਦੇ ਹਨ। ਇੱਕ ਖਰੜ ਹੈ ਤੇ ਇੱਕ ਕੁਰਾਲੀ ਜਿੱਥੇ ਦੋਵਾਂ ਨੂੰ ਮਿਲਾ ਕੇ 100 ਦੇ ਕਰੀਬ ਜ਼ਮੀਨੀ ਪਾਣੀ ਦਾ ਟਿਊਬਵੈੱਲ ਹੋਵੇਗਾ। ਉਨ੍ਹਾਂ ਵਾਸਤੇ ਹੁਣ ਤੱਕ ਕੋਈ ਵੀ ਕਦਮ ਨਹੀਂ ਚੁੱਕਿਆ ਕਿ ਇਨ੍ਹਾਂ ਦੋਵਾਂ ਨੂੰ ਕਜੌਲੀ ਵਾਟਰ ਵਰਕਸ ਤੋਂ ਪਾਣੀ ਦਿੱਤਾ ਜਾ ਸਕੇ। ਕਜੌਲੀ ਵਾਟਰ ਵਰਕਸ ਦਾ ਪਾਣੀ ਬਾਕੀ ਸਟੇਟਾਂ ਨਾਲ ਗੱਲ ਕਰਕੇ ਉਸ ਦੀ ਪਾਈਪ ਲਾਈਨ ਜੋ ਹੈ ਉਸ ਨੂੰ ਪੰਕਚਰ ਕਰਕੇ ਜਾਂ ਉਸ ਵਿੱਚ ਹੋਰ ਥੋੜ੍ਹਾ ਜਿਹਾ ਪਾਣੀ ਪਾ ਕੇ ਇਹ ਦਿੱਤਾ ਜਾ ਸਕੇ। ਜੇ ਇਸ ਤਰ੍ਹਾਂ ਹੋ ਜਾਂਦਾ ਹੈ ਤਾਂ ਤੁਸੀਂ ਅੰਦਾਜ਼ਾ ਲਗਾ ਲਵੋ ਕਿ ਇਸ ਨਾਲ 100 ਟਿਊਬਵੈੱਲ ਘਟ ਜਾਵੇਗਾ। ਔਰ ਹੁਣ ਮਾਨਯੋਗ ਸਪੀਕਰ ਸਾਹਿਬ ਨੇ ਦਸ਼ਮੇਸ਼ ਨਹਿਰ ਵਾਸਤੇ ਇੱਕ ਕਮੇਟੀ ਬਣਾਈ ਹੈ। ਮੈਂ ਵੀ ਉਸ ਦਾ ਮੈਂਬਰ ਹਾਂ। ਕੰਬੋਜ ਸਾਹਿਬ ਉਸ ਦੇ ਚੇਅਰਮੈਨ ਹਨ। ਉਸ ਦੀ ਰਿਪੋਰਟ ਤਿਆਰ ਹੋ ਗਈ ਹੈ। ਔਰ ਉਹ ਰਿਪੋਰਟ ਜਲਦ ਹੀ ਪੇਸ਼ ਹੋਵੇਗੀ। ਉਸ ਵਿੱਚ ਅਸੀਂ ਕੁੱਝ ਸਿਫਾਰਸ਼ਾਂ ਕੀਤੀਆਂ ਹਨ। ਇਸ ਦੇ ਵਿੱਚ ਕੁੱਝ ਪੈਸਾ ਵਰਲਡ ਬੈਂਕ ਵੱਲੋਂ ਆਉਣਾ ਹੈ। ਇਸ ਦੇ ਨਾਲ ਨਾਲ ਅਸੀਂ ਸਟੇਟ ਗੌਰਮਿੰਟ ਨੂੰ

ਵੀ ਸਿਫਾਰਸ਼ ਕਰਾਂਗੇ ਕਿ ਉਹ ਪੈਸਾ ਦੇਣ ਦੀ ਕੋਸ਼ਿਸ਼ ਜ਼ਰੂਰ ਹੋਵੇਗੀ। ਆਖਰੀ ਪੁਆਇੰਟ ਮੈਂ ਰੇਨ ਹਾਰਵੈਸਟਿੰਗ ਬਾਰੇ ਦੱਸਣਾ ਚਾਹੁੰਦਾ ਹਾਂ। ਇਹ ਪੁਆਇੰਟ ਵੀ ਰੇਨ ਵਾਟਰ ਹਾਰਵੈਸਟਿੰਗ ਨਾਲ ਲਿੰਕਡ ਹੈ। ਹੁਣ ਤੱਕ State Governments ਨੇ ਕੀ ਇਸ ਦੇ ਬਾਰੇ ਕੋਈ ਕਦਮ ਚੁੱਕਿਆ ਹੈ? ਹਰਿਆਣਾ ਸਰਕਾਰ ਨੇ ਕੌਸ਼ਲਿਆ ਡੈਮ ਬਣਾਇਆ ਹੈ। ਉਹ ਰੇਨ ਵਾਟਰ ਨੂੰ ਹੀ ਹਾਰਵੈਸਟ ਕਰਦੇ ਹਨ। ਕੀ ਅਸੀਂ ਕੋਈ ਇਸ ਤਰ੍ਹਾਂ ਦੀ ਕੋਸ਼ਿਸ਼ ਕੀਤੀ ਹੈ? ਸਾਡੇ ਆਪਣੇ ਸਿਸਵਾਂ ਨਦੀ ਹੈ। ਜਿਸ ਦਾ ਪਾਣੀ ਨਿਊ ਚੰਡੀਗੜ੍ਹ ਵਿੱਚ ਦੀ ਲੰਘਦਾ ਹੈ। ਹਰ ਸਾਲ ਇਸ ਪਾਣੀ ਕਰਕੇ ਸਾਰਾ ਨਿਊ ਚੰਡੀਗੜ੍ਹ ਫਲੱਡ ਹੋ ਜਾਂਦਾ ਹੈ। ਮੈਨੂੰ ਇੱਕ ਸਾਲ ਰੌਲਾ ਪਾਉਂਦੇ ਨੂੰ ਹੋ ਗਿਆ ਹੈ ਕਿ ਜਿਵੇਂ ਚੰਡੀਗੜ੍ਹ ਦੇ ਵਿੱਚ ਸੁਖਨਾ ਲੇਕ ਬਣੀ ਹੈ। ਉੱਥੇ ਇੱਕ ਸਿਸਵਾਂ ਲੇਕ ਬਣਾਈ ਜਾਵੇ। ਜਿਸ ਦਾ ਪਾਣੀ ਐਗਰੀਕਲਚਰ ਵਾਸਤੇ ਇਸਤੇਮਾਲ ਹੋ ਸਕੇ। ਨਿਊ ਚੰਡੀਗੜ੍ਹ ਵਾਸਤੇ ਇਸਤੇਮਾਲ ਹੋਵੇ। ਇਹ ਲੇਕ ਨਾ ਬਣਨ ਕਰਕੇ ਨਿਊ ਚੰਡੀਗੜ੍ਹ ਦੇ ਵਿੱਚ ਟਿਊਬਵੈੱਲ ਬਣਨੇ ਸ਼ੁਰੂ ਹੋ ਗਏ ਹਨ। ਸੋ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਤਿੰਨ ਚੈੱਕ ਸਟੈਪਸ ਹਨ। ਪਿੰਡਾਂ ਦੇ ਵਿੱਚ ਹਰ ਪੰਚਾਇਤ ਨੂੰ ਅਤੇ ਸ਼ਹਿਰਾਂ ਵਿੱਚ ਹਰ ਮਿਊਂਸਪੈਲਿਟੀ ਨੂੰ ਜ਼ਿੰਮੇਵਾਰ ਬਣਾਇਆ ਜਾਵੇ। ਜਿਸ ਤਰ੍ਹਾਂ ਰਾਜਸਥਾਨ ਦੇ ਵਿੱਚ ਡਿੱਗੀਆਂ ਦੀ ਸਬਸਿਡੀ ਮਿਲਦੀ ਹੈ। ਹਰ ਮਿਊਂਸਪੈਲਿਟੀ ਨੂੰ ਕਿਹਾ ਜਾਵੇ ਕਿ ਤੁਸੀਂ ਡਿੱਗੀਆਂ ਖੋਦੋ ਜਿੱਥੇ ਤੁਸੀਂ ਰੇਨ ਹਾਰਵੈਸਟਿੰਗ ਦਾ ਪਾਣੀ ਸਟੋਰ ਕਰ ਸਕੋ। ਇਹ ਬਹੁਤ ਔਖਾ ਕੰਮ ਨਹੀਂ ਹੈ। ਇਹ ਕੀਤਾ ਜਾ ਸਕਦਾ ਹੈ। ਇਸ ਦੇ ਵਾਸਤੇ ਕਿਉਂਕਿ ਫਾਈਨਾਂਸ ਮਨਿਸਟਰ ਸਾਹਿਬ ਇੱਥੇ ਬੈਠੇ ਹਨ, ਮੈਂ ਆਸ ਕਰਦਾ ਹਾਂ ਕਿ ਉਹ ਆਪਣੇ ਬਜਟ ਦੇ ਵਿੱਚ ਇਸ ਦੇ ਵਾਸਤੇ ਪੈਸਾ ਰੱਖਣਗੇ ਕਿਉਂਕਿ ਇਸ ਦੇ ਵਾਸਤੇ ਪੈਸੇ ਦੀ ਲੋੜ ਹੈ। ਪਿੰਡਾਂ ਦੇ ਵਿੱਚ ਜਿਹੜੇ ਛੱਪੜ ਹਨ ਉਨ੍ਹਾਂ ਦੇ ਵਿੱਚ ਪਾਣੀ ਸਟੋਰ ਹੋਵੇਗਾ। ਇਸ ਦੇ ਲਈ ਇਨ੍ਹਾਂ ਛੱਪੜਾਂ ਨੂੰ ਸਾਫ ਕਰਨ ਦੀ ਲੋੜ ਹੈ। ਇਸ ਦੇ ਨਾਲ ਨਾਲ ਸ਼ਹਿਰਾਂ ਨੂੰ ਕੈਨਾਲ ਵਾਟਰ, ਡਰਿੰਕਿੰਗ ਵਾਟਰ ਦਿੱਤਾ ਜਾ ਸਕੇ ਇਸ ਦੇ ਵਾਸਤੇ ਵੀ ਮੈਂ ਐਫ.ਐਮ. ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਪੈਸਾ ਮੁਹੱਈਆ ਕਰਵਾਇਆ ਜਾਵੇ। Otherwise ਕਿਤੇ ਨਹਿਰਾਂ ਬਣਾਉਣ ਦੀ ਲੋੜ ਹੈ, ਕਿਤੇ ਚੈਨਲਜ਼ ਬਣਾਉਣ ਦੀ ਲੋੜ ਹੈ, ਕਿਤੇ ਪਾਈਪਲਾਈਨਜ਼ ਬਣਾਉਣ ਦੀ ਲੋੜ ਹੈ, ਕੋਈ ਲਿਫਟ ਇਰੀਗੇਸ਼ਨ ਕਰਨ ਦੀ ਲੋੜ ਹੈ। ਮੇਰਾ ਕਹਿਣ ਦਾ ਭਾਵ ਇਹ ਹੈ ਕਿ ਅਸੀਂ ਇਹ ਬਹੁਤ ਕੁੱਝ ਆਪ ਕਰ ਸਕਦੇ ਹਾਂ। ਸਿਰਫ ਸਾਨੂੰ ਕੇਂਦਰ ਵੱਲ ਨਹੀਂ ਦੇਖਣਾ ਚਾਹੀਦਾ। ਜੇਕਰ ਅਸੀਂ ਕੇਂਦਰ ਵੱਲ ਦੇਖਦੇ ਰਹਾਂਗੇ ਤਾਂ ਹੌਲੀ-ਹੌਲੀ ਜਿੰਨੇ ਕੁ ਪੰਜ, ਸੱਤ ਸਾਡੀ ਸਟੇਟ ਲਿਸਟ ਦੇ ਵਿੱਚੋਂ ਸਬਜੈਕਟਸ ਆਲਰੇਡੀ ਕੇਂਦਰ ਵਾਲੇ ਲੈ ਗਏ ਹਨ। ਉਹ ਬਹੁਤ ਹੀ ਖੁਸ਼ੀ ਨਾਲ ਇਹ ਕਹਿਕੇ ਸਾਡੇ ਹੋਰ ਵੀ ਸਬਜੈਕਟਸ ਇੱਥੋਂ ਲੈ ਜਾਣਗੇ ਕਿ ਅਸੀਂ ਤੁਹਾਡੀ ਮਦਦ ਕਰਾਂਗੇ। ਬਹੁਤ ਬਹੁਤ ਧੰਨਵਾਦ ਜੀ।

**ਸ਼੍ਰੀ ਸਭਾਪਤੀ:** ਥੈਂਕ ਯੂ, ਸੰਧੂ ਸਾਹਿਬ। ਹਾਂ ਜੀ, ਗੁਰਪ੍ਰਤਾਪ ਸਿੰਘ ਜੀ ਵਡਾਲਾ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ (ਨਕੋਦਰ) :** ਥੈਂਕ ਯੂ, ਚੇਅਰਮੈਨ ਸਾਹਿਬ। ਬੜਾ ਹੀ ਇੰਪਾਰਟੈਂਟ ਇਸ਼ੂ ਹੈ ਜੀ। And It is a very grave and serious crises for our State of Punjab. ਬੜੀ ਵਧੀਆ ਡਿਸਕਸ਼ਨ ਹੋ ਰਹੀ ਹੈ ਜੀ। ਬਹੁਤ ਸਾਰੇ ਮੈਂਬਰ ਬੜੇ ਸਿਆਣੇ ਬੈਠੇ ਹਨ। ਚੇਅਰਮੈਨ ਸਾਹਿਬ, ਅੱਜ ਹਾਊਸ ਦੀ ਹਾਜ਼ਰੀ ਵੱਧ ਚਾਹੀਦੀ ਸੀ। ਤੁਸੀਂ ਬੜੇ ਸਿਆਣੇ, ਪੜ੍ਹੇ-ਲਿਖੇ ਹੋ ਜੀ। ਤੁਹਾਡਾ ਆਪਣਾ ਬਹੁਤ ਵੱਡਾ ਤਜਰਬਾ ਹੈ। ਬਹੁਤ ਥੋੜ੍ਹੇ ਮੈਂਬਰ ਅੱਜ ਇੱਥੇ ਬੈਠੇ ਹਨ। ਚਲੋ, Inspite of that the debate is going on in a very constructive manner. ਮੰਤਰੀ ਸਾਹਿਬ, ਰਾਣਾ ਜੀ, ਗਿੱਲ ਸਾਹਿਬ, ਬਾਦਲ ਸਾਹਿਬ, ਚੰਦੂਮਾਜਰਾ ਜੀ, ਸੰਧੂ ਸਾਹਿਬ ਅਤੇ ਸਾਰੇ ਮੇਰੇ ਆਮ ਆਦਮੀ ਪਾਰਟੀ ਦੇ ਵੀਰ, ਸਾਰਿਆਂ ਨੇ ਬਹੁਤ ਹੀ ਚੰਗੀਆਂ ਗੱਲਾਂ ਕੀਤੀਆਂ। ਵੈਸੇ ਤਾਂ ਸਾਰੀ repetition ਹੀ ਹੈ ਜੀ। But ਚੇਅਰਮੈਨ ਸਾਹਿਬ ਆਪਣੀ ਜ਼ਿੰਮੇਵਾਰੀ ਸਮਝਦੇ ਹੋਏ ਇਸ ਸਦਨ ਵਿੱਚ ਪਿਛਲੀ ਵਾਰੀ ਵੀ ਮੈਂਬਰ ਸੀ, ਚੰਗੀ ਕਿਸਮਤ ਸੀ ਉੱਥੇ ਪਿੱਛੇ ਬੈਠੇ ਹੁੰਦੇ ਸੀ ਜਿੱਥੇ ਰਾਣਾ ਜੀ ਬੈਠੇ ਹਨ। ਉਸ ਸਮੇਂ ਵੀ ਇਜ਼ਰਾਈਲ ਦੀ ਟੀਮ ਆਈ ਸੀ, ਬਾਦਲ ਸਾਹਿਬ ਇਜ਼ਰਾਈਲ ਗਏ ਸੀ। ਉਹ ਟੀਮ ਲੈ ਕੇ ਆਏ। ਉਨ੍ਹਾਂ ਨੇ ਸਾਰਾ ਸਟੱਡੀ ਕੀਤਾ। ਸਰਦਾਰ ਮਨਪ੍ਰੀਤ ਸਿੰਘ ਬਾਦਲ ਨੇ ਇਜ਼ਰਾਈਲ ਦੀ ਟੈਕਨਾਲੋਜੀ ਦੀ ਗੱਲ ਆਖੀ ਹੈ। He is very right. ਜਿਹੜਾ ਸਾਲਟ ਵਾਟਰ ਹੈ ਉਸ ਨੂੰ ਟਰੀਟ ਕਰ ਰਹੇ ਹਨ। They are making it good for human consumption. ਪਰ ਗਰਾਊਂਡ ਲੈਵਲ ਤੇ ਕੁੱਝ ਵੀ ਨਹੀਂ ਦਿਸਦਾ ਕਿ ਸਾਡੇ ਪੰਜਾਬ ਵਿੱਚ ਕੁੱਝ ਹੋ ਰਿਹਾ ਹੈ। ਛੱਪੜਾਂ ਲਈ ਬਹੁਤ ਪੈਸਾ ਦੇ ਰਹੇ ਹੋ ਬਾਜਵਾ ਸਾਹਿਬ। ਬਾਕੀ ਸਭ ਨੇ ਛੱਪੜਾਂ ਦੀ ਗੱਲ ਆਖੀ ਹੈ। ਆਪਾਂ ਇੰਗਲੈਂਡ ਜਾਂਦੇ ਹਾਂ ਜੀ। ਚੇਅਰਮੈਨ ਸਾਹਿਬ, ਇੰਗਲੈਂਡ ਦੀ ਸਾਰੀ ਲੈਂਡ undulating ਹੈ ਜੀ। It is hilly on slopes. ਇਸ ਤਰ੍ਹਾਂ ਹੀ ਕੈਲੀਫੋਰਨੀਆ ਦੀ ਵੀ ਹੈ। ਸੁੱਕੇ ਪਹਾੜਾਂ ਤੇ ਜਾ ਕੇ ਦੇਖੋ ਉੱਥੇ ਬਦਾਮ ਲਗਦੇ ਹਨ, ਐਪਰੀਕੌਟਸ ਹੈ, ਹੋਰ ਵੀ ਬਹੁਤ ਕੁੱਝ ਲਗਦਾ ਹੈ। ਪਰ ਇੱਕ ਗੱਲ ਜਿਹੜੀ ਇੰਗਲੈਂਡ ਦੀ ਖਾਸ ਹੈ ਜਿਹੜੀ ਕਈ ਬੁਲਾਰਿਆਂ ਨੇ ਕਹੀ ਹੈ, ਜਿੱਥੇ ਵੀ ਪਾਣੀ ਸਟੋਰ ਕਰ ਸਕਦੇ ਹਾਂ, ਉਹ ਮੀਂਹ ਦੇ ਪਾਣੀ ਨੂੰ ਇੱਕ ਫਾਰਮੂਲੇ ਨਾਲ ਸਟੋਰ ਕਰਦੇ ਹਨ। They store sub surface water. ਮੈਂ ਬਾਜਵਾ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਅਸੀਂ ਸਾਰੇ ਛੱਪੜ ਪੂਰ ਦਿੱਤੇ ਜਾਂ ਛੱਪੜ ਬਾਹਰ ਲੈ ਗਏ ਜਾਂ ਚੱਲੋ ਸੀਵਰੇਜ ਪਾ ਦਿੱਤੇ। ਚੇਅਰਮੈਨ ਸਾਹਿਬ, ਮੈਂ ਆਪਣੇ ਪਿੰਡ ਦਾ ਸਰਪੰਚ ਸੀ way back in early 90's. ਡਾਕਟਰ ਸੁਖਦੇਵ ਸਿੰਘ ਪੀ.ਏ.ਯੂ ਦੇ ਵੀ ਵਾਈਸ ਚਾਂਸਲਰ ਸਨ। ਉਨ੍ਹਾਂ ਦੀ ਇੱਕ ਚਿੱਠੀ ਆਈ, ਬੜੇ ਹੈਰਾਨ ਹੋਏ। ਉਦੋਂ ਪੰਜਾਬ ਵਿੱਚ ਸੋਕਾ ਸੀ, I am forgetting the year. ਵਾਈਸ ਚਾਂਸਲਰ ਸਾਹਿਬ ਨੇ ਸਾਰੇ ਪਿੰਡਾਂ ਦੇ ਸਰਪੰਚਾ ਨੂੰ ਕਿਹਾ ਕਿ ਆਪਣਾ ਛੱਪੜ ਨਾ ਸੁੱਕਣ ਦਿਓ। ਬਾਕੀ ਗੱਲਾਂ ਠੀਕ ਹਨ ਪਰ ਛੱਪੜ ਵਿੱਚ ਪਾਣੀ ਹੋਣਾ ਚਾਹੀਦਾ ਹੈ, ਤਾਂ ਜੋ ਤੁਹਾਡਾ ਵਾਟਰ ਟੇਬਲ ਰੀਚਾਰਜ ਹੁੰਦਾ ਰਹੇ। ਉਦੋਂ ਛੱਪੜਾਂ ਦਾ ਪਾਣੀ ਠੀਕ ਸੀ, ਖਰਾਬ ਵੀ ਨਹੀਂ ਸੀ।

ਪਾਣੀ ਘੱਟ ਸੀ ਲੇਕਿਨ ਇੰਨਾ ਖਰਾਬ ਨਹੀਂ ਸੀ। ਹੁਣ ਤਾਂ ਸਾਰੇ ਹੀ ਛੱਪੜਾਂ ਦਾ ਪਾਣੀ ਖਰਾਬ ਹੋ ਗਿਆ ਹੈ ਪਰ ਆਪਣੇ ਪ੍ਰੋਸੀਜ਼ਰ, ਟੈਕਨਾਲੋਜੀ ਜਾਂ ਪ੍ਰੋਗਰਾਮ ਤਾਂ ਸ਼ੁਰੂ ਤੋਂ ਹੀ ਬਣੇ ਹੋਏ ਹਨ। ਹੁਣ ਆਪਾਂ ਬੋਲ ਰਹੇ ਹਾਂ, ਕਈ ਤਾਂ ਕਹਿੰਦੇ ਹਨ ਕਿ 1979 ਦੇ ਵਿੱਚ ਪਹਿਲਾਂ this issue was flagged. We were in schools. You also from our school PPS. ਤੁਸੀਂ ਸਾਡੇ ਸੀਨੀਅਰ ਸੀ। You (while pointing towards an Hon'ble Member of the Ruling party) were a head boy. We were very proud of that. ਇੱਥੇ ਆਪਣੇ ਸਰਦਾਰ ਫਤਿਹਜੰਗ ਸਿੰਘ ਬਾਜਵਾ ਜੀ ਅਤੇ ਕੰਵਰ ਸੰਧੂ ਸਾਹਿਬ ਬੈਠੇ ਹਨ। He was also a very intelligent and very popular student of PPS. ਚੱਲੋ ਤੁਸੀਂ ਗੁੱਸਾ ਨਾ ਕਰਿਓ। ਪਿੱਛੇ ਬੈਠੇ ਰਾਣਾ ਸਾਹਿਬ ਮੇਰੇ ਵੱਲ ਘੂਰ ਕੇ ਵੇਖ ਰਹੇ ਹਨ। ਮੈਂ ਤੁਹਾਡੇ ਮਸਲੇ ਤੇ ਵੀ ਆਵਾਂਗਾ। But 1979 ਵਿੱਚ ਇਹ ਇਸ਼ੂ ਫਲੈਗ ਆਫ ਕੀਤਾ। ਉਸ ਤੋਂ ਬਾਅਦ what happened in Punjab. ਕੋਈ ਆਪਣੇ Implementation ਹੋਈ? ਕੁਝ ਨਹੀਂ ਦਿੱਖਦਾ ਜੀ। Last Assembly ਵਿੱਚ NASA ਦੀ ਰਿਪੋਰਟ ਆਈ ਸੀ in the "Economist". ਹੁਣ "Economist" ਅਸੀਂ ਕਈ ਵਾਰ ਪੜ੍ਹਦੇ ਹਾਂ। "Economist" ਨੇ I think it was 2015 or 2014, ਜਾਖੜ ਸਾਹਿਬ ਬੈਠੇ ਸਨ, he was leader of the Opposition. ਜਾਖੜ ਸਾਹਿਬ ਨੇ acknowledge ਵੀ ਕੀਤਾ ਸੀ। NASA ਦਾ ਬੜਾ touch ਹੈ with the ground water situation of Punjab. NASA ਕਹਿੰਦਾ ਹੈ ਕਿ 40-45 ਸਾਲ ਬਾਅਦ ਪੰਜਾਬ ਨੇ desert ਹੋ ਜਾਣਾ ਹੈ, that was said in 2014-2015. ਹੁਣ ਤੁਸੀਂ ਹਿਸਾਬ ਲਗਾ ਲਵੋਂ 4-5 ਸਾਲ ਬੀਤ ਗਏ ਹਨ। ਹੁਣ NASA ਕਹਿੰਦਾ ਹੈ ਕਿ it is going to happen in 15 years or 20 years. NASA ਦੀ ਜਿਹੜੀਆਂ Satellites ਹਨ ਉਹ orbit ਦੇ ਵਿੱਚ ਘੁੰਮਦੀਆਂ ਹਨ, 300 miles away from the Earth. ਸਾਨੂੰ ਪਤਾ ਹੈ ਕਿ ਉਹ ਜਿਹੜੀਆਂ Environment ਦੇ ਵਿੱਚ gravitational lines ਹਨ, ਉਹ ਸਟੱਡੀ ਕਰਦੀਆਂ ਹਨ ਤੇ ਉਸ ਨੇ ਸਾਰੇ ਹੀ ਪੰਜਾਬ ਨੂੰ totally Red Zone declare ਕਰ ਦਿੱਤਾ। Here, there is such a grave situation. ਚੇਅਰਮੈਨ ਸਾਹਿਬ, ਗੱਲ ਇਹ ਹੈ ਕਿ ਇੱਕ ਤਾਂ ਕਹਿੰਦੇ ਨੇ dooms day. ਬਾਦਲ ਸਾਹਿਬ(ਵਿੱਤ ਮੰਤਰੀ ਵੱਲ ਇਸ਼ਾਰਾ) ਬੜੇ ਸਿਆਣੇ ਹਨ। He reads a lot. Dooms day is looming. ਪਰ ਇਹ ਹੈ ਕਿ ਅਸੀਂ ਤਿਆਰ ਨਹੀਂ ਹਾਂ। ਅਸੀਂ ਸੋਚ ਨਹੀਂ ਰਹੇ ਕਿ ਕਰਨਾ ਕੀ ਹੈ? ਹਾਊਸ ਦੀ responsibility ਤਾਂ ਬਣਦੀ ਹੀ ਹੈ, ਪਰ ਇਸ ਦੇ ਨਾਲ ਸਮੁੱਚੇ ਪੰਜਾਬੀਆਂ ਦੀ ਅਤੇ ਨਾਲ ਹੀ ਸਰਕਾਰ ਦੀ, ਭਾਵੇਂ ਕੋਈ ਵੀ ਸਰਕਾਰ ਹੋਵੇ, ਦੀ ਜ਼ੁੰਮੇਵਾਰੀ ਵੀ ਬਣਦੀ ਹੈ ਕਿ ਅਸੀਂ ਪਾਣੀ ਨੂੰ ਖਰਾਬ ਨਾ ਕਰੀਏ। ਚੇਅਰਮੈਨ ਸਾਹਿਬ, Platinum ਨੂੰ ਕਹਿੰਦੇ ਹਨ ਕਿ Platinum is the most precious white metal and water is the white gold. ਇਹ ਪਾਣੀ ਆਪਣਾ ਚਿੱਟਾ ਸੋਨਾ ਹੈ।

ਜੇ ਅਸੀਂ ਆਪਣੇ ਵਾਸਤੇ ਨਹੀਂ ਛੱਡਿਆ ਤਾਂ ਅਗਾਂਹ ਅਸੀਂ ਕਿਨੂੰ ਦੇਣਾ ਹੈ। ਚੇਅਰਮੈਨ ਸਾਹਿਬ, ਇਹ ਪਾਣੀ ਦਾ ਬੜਾ serious matter ਹੈ। Rate of the water table ਜਿਹੜਾ decline ਹੋ ਰਿਹਾ ਹੈ। ਹੁਣ ਸਾਰੇ ਵੱਖਰੇ-ਵੱਖਰੇ ਕਹਿਣਗੇ ਕਿ ਪਹਿਲਾਂ it was in centimetres in early 80's. Early 90's ਦੇ ਵਿੱਚ 20 ਸੈਂਟੀਮੀਟਰ ਤੋਂ ਸਟਾਰਟ ਹੋਇਆ। ਸਾਲ 1990-2000 ਦੇ ਵਿੱਚ 55 ਸੈਂਟੀਮੀਟਰ ਹੋ ਗਿਆ। ਸਾਲ 2000-2005 ਦੇ ਵਿੱਚ 75 ਸੈਂਟੀਮੀਟਰ ਹੋ ਗਿਆ। ਹੁਣ ਕਹਿੰਦੇ ਹਨ ਕਿ it is 2 metres. Every year ਦੋ ਮੀਟਰ ਦੇ ਨੇੜੇ ਗ੍ਰਾਊਂਡ ਵਾਟਰ ਡਿਪਲੀਟ ਹੋ ਰਿਹਾ ਹੈ। ਚੇਅਰਮੈਨ ਸਾਹਿਬ, ਜਿਹੜੇ ਆਪਣੇ ਕੋਲ acquifers ਹਨ। ਹੁਣ ਪੰਜਾਬ ਦੇ ਵਿੱਚ ਪੰਜ acquifers ਹਨ। ਇਹ ਸਾਰੇ ਸਿਆਣੇ ਜਾਣਦੇ ਹਨ(ਟਰੈਜ਼ਰੀ ਬੈਂਚਿਜ਼ ਵੱਲ ਇਸ਼ਾਰਾ)। ਇੱਕ ਤਾਂ foothills of Shivalik ਦੇ ਥੱਲੇ ਹੈ, ਉਹ ਜਿਹੜੀ ਅਨੰਦਪੁਰ ਸਾਹਿਬ ਵਾਲੀ Valley ਆਉਂਦੀ ਹੈ। ਮੁੜ ਕੇ ਸਭ ਤੋਂ ਜ਼ਿਆਦਾ ਪਾਣੀ North Eastern States of Punjab ਵਿੱਚ ਹੈ। ਗੁਰਦਾਸਪੁਰ, ਅੰਮ੍ਰਿਤਸਰ, ਜਲੰਧਰ, ਲੁਧਿਆਣਾ I think Patiala also, ਇਹ ਸਾਰੇ ਇਸ ਦੇ parts ਹਨ। ਫਿਰ ਆ ਜਾਉ South Western Part, ਜਿਸ ਦੇ ਵਿੱਚ ਆਪਣਾ ਮੁਕਤਸਰ ਹੈ, ਜਿੱਥੇ ਕਿ ਵਾਟਰ-ਲਾਗਿੰਗ ਹੈ। ਜਿਥੋਂ ਰੋਜ਼ੀ (ਮਾਨਯੋਗ ਮੈਂਬਰ ਕੰਵਰਜੀਤ ਸਿੰਘ ਵੱਲ ਇਸ਼ਾਰਾ) ਹੁਰੀਂ ਆਉਂਦੇ ਹਨ, ਕਈ ਤਾਂ aquifers ਹਨ ਜਿਥੇ 50 ਮੀਟਰ ਤੇ ਵਾਟਰ ਸਟੋਰੇਜ ਦੀ ਕਪੈਸਿਟੀ ਹੈ ਜਾਂ ਉਥੇ ਵਾਟਰ ਲੱਭਿਆ ਜਾਂਦਾ ਹੈ, ਕਿਤੇ ਹੈ 350 ਮੀਟਰ, ਕਿਤੇ ਹੈ 450 ਮੀਟਰ, ਪਰੰਤੂ ਉਨ੍ਹਾਂ aquifers ਦੀ ਡਿਫਰੈਂਟ ਡਿਫਰੈਂਟ for pumping of water ਦੀ ਕਪੈਸਿਟੀ ਹੈ, ਹੁਣ aquifers ਤਾਂ ਸਾਰੇ ਪੰਜਾਬ ਦੇ ਹੀ ਡਰਾਈ ਹੋ ਰਹੇ ਹਨ, ਜੇ ਆਪਣਾ ਪੰਜਾਬ aquifer ਡਰਾਈ ਹੋ ਗਿਆ ਤਾਂ ਫਿਰ ਅੱਗੇ ਆਪਣੇ ਬਜੁਰਗ ਦੱਸਦੇ ਹੁੰਦੇ ਸੀ, ਇਹ ਆਪਾਂ ਸਾਰਿਆਂ ਨੇ ਗੱਲਾਂ ਸੁਣੀਆਂ ਹਨ। ਇੱਕ ਵਾਰੀ ਸੋਕਾ ਆ ਗਿਆ ਸੀ, ਚੇਅਰਮੈਨ ਅਜਨਾਲਾ ਸਾਹਿਬ, ਇੱਕ ਵਾਰੀ ਪੰਜਾਬ ਵਿਚ ਸੋਕਾ ਆ ਗਿਆ ਤੇ ਬੜਾ ਫਿਕਰ ਪੈ ਗਿਆ I think it was before independence. During that time. ਉਦੋਂ ਸਾਰਿਆਂ ਨੂੰ ਬੜਾ ਫਿਕਰ ਪੈ ਗਿਆ, ਫਿਰ ਕਹਿੰਦੇ ਹਨ ਕਿ ਉਸ ਤੋਂ ਬਾਅਦ ਮੀਂਹ ਬਹੁਤ ਪਿਆ। ਜਦੋਂ ਸੋਕਾ ਪਿਆ ਸੀ ਤਾਂ ਉਦੋਂ ਸਾਰੇ ਖੂਹ ਖਾਲੀ ਹੋ ਗਏ ਅਤੇ ਸਾਰੇ ਖੂਹ ਸੁੱਕ ਗਏ ਸੀ ਤਾਂ ਕਹਿੰਦੇ ਕਿ ਜਦੋਂ ਖੂਹ ਵਿਚ ਥੱਲੇ ਨਿਗਾਹ ਮਾਰਦੇ ਸੀ ਤਾਂ ਆਪਣੀ ਸ਼ਕਲ ਨਹੀਂ ਦਿਖਦੀ ਸੀ। ਇਹ ਆਪਾਂ ਆਪਣੇ ਬਜੁਰਗਾਂ ਤੋਂ ਗੱਲਾਂ ਸੁਣੀਆਂ ਹਨ। ਫਿਰ ਮੀਂਹ ਏਨਾ ਪਿਆ ਕਿ ਫਿਰ ਉਹ ਸਾਰੇ aquifers ਭਰ ਗਏ ਤੇ ਫਿਰ ਪੰਜਾਬ ਦਾ ਪਾਣੀ ਉਤਾਂਹ ਆ ਗਿਆ। ਚੇਅਰਮੈਨ ਸਾਹਿਬ, ਜਦੋਂ 1988 ਦੇ ਵਿੱਚ ਪੰਜਾਬ ਵਿੱਚ ਹੜ੍ਹ ਆਇਆ ਸੀ ਤਾਂ ਉਸ ਨੇ ਪੰਜਾਬ ਦੇ ਵਾਟਰ ਟੇਬਲ ਨੂੰ ਰੀਚਾਰਜ ਕੀਤਾ, ਉਦੋਂ ਆਪਣੇ ਸਾਰੇ ਪੰਜਾਬ ਵਿੱਚ ਹੀ ਪਾਣੀ ਫਿਰ ਗਿਆ ਸੀ । After that 1988 ਤੋਂ ਬਾਅਦ ਆਪਣਾ ਕੋਈ ਵਾਟਰ ਟੇਬਲ ਰਿਚਾਰਜ ਨਹੀਂ ਹੋਇਆ। ਸਾਲਾਂ ਦਰ ਸਾਲ ਉਹ ਡਿਕਲਾਈਨ ਕਰਦਾ ਗਿਆ। ਹੁਣ ਦੇਖ ਲਵੋ, ਰੀਚਾਰਚਿੰਗ

ਸਿਸਟਮ ਨਹੀਂ ਰਿਹਾ, ਫਿਰ ਸਰਕਾਰ ਬੈਠੀ ਹੈ, ਇਨ੍ਹਾਂ ਨੇ ਬੜੇ ਚੰਗੇ ਸੁਝਾਅ ਦਿੱਤੇ ਹਨ, ਰਾਣਾ ਜੀ ਤੇ ਰੰਧਾਵਾ ਸਾਹਿਬ ਨੇ ਬੜੇ ਚੰਗੇ ਸੁਝਾਅ ਦਿੱਤੇ ਹਨ। ਚੇਅਰਮੈਨ ਸਾਹਿਬ, ਇੱਕ ਦਿਨ ਆਉਣਾ ਹੈ ਕਿ ਪੰਜਾਬ ਦੀਆਂ ਸਾਰੀਆਂ ਡਰੇਨਾਂ ਆਪਾਂ ਨੂੰ ਖਾਲੀ ਕਰਵਾ ਕੇ, ਸਾਫ ਕਰਵਾ ਕੇ ਉਨ੍ਹਾਂ ਨੂੰ ਰੇਨ ਵਾਟਰ ਹਾਰਵੈਸਟਿੰਗ ਵਾਸਤੇ ਆਪਾਂ ਨੂੰ ਯੂਜ਼ ਕਰਨਾ ਪੈਣਾ ਹੈ ਪਰ ਉਹ ਦਿਨ ਕਦੋਂ ਆਵੇਗਾ? ਕਦੋਂ ਆਪਾਂ ਫੈਸਲਾ ਲਵਾਂਗੇ? ਕਈ ਆਪਣੇ ਜਿਮੀਂਦਾਰ ਵਾਹੁੰਦੇ ਹਨ, ਕਈਆਂ ਨੇ ਮਕਾਨ ਪਾ ਲਏ ਜਾਂ ਕਈ ਓਸੇ ਤਰ੍ਹਾਂ ਹੀ ਪਈਆਂ ਪੂਰ ਹੋ ਗਈਆਂ। ਡਰੇਨਾਂ ਵਾਟਰ ਟੇਬਲ ਨੂੰ ਰੀਚਾਰਚਿੰਗ ਕਰਨ ਦਾ ਬੜਾ ਵੱਡਾ ਸੋਰਸ ਹੈ। ਫਿਰ ਆਪਣੀਆਂ ਕੈਨਾਲਜ਼ ਬਾਰੇ ਗੱਲ ਕਰਾਂ, ਇਰੀਗੇਸ਼ਨ ਮਨਿਸਟਰ ਨਹੀਂ ਸੀ, ਤੁਹਾਡੇ ਕੋਲ ਮਹਿਕਮਾ ਸੀ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਰਾਣਾ ਗੁਰਜੀਤ ਸਿੰਘ ਵੱਲ ਇਸ਼ਾਰਾ) ਉਦੋਂ ਇਹ ਗੱਲ ਆਈ ਸੀ ਕਿ ਜਿਹੜਾ ਸਰਪਲੱਸ ਵਾਟਰ ਹੈ, ਜਦੋਂ ਮੌਨਸੂਨ ਦੇ ਸੀਜ਼ਨ ਦੌਰਾਨ ਆਪਾਂ ਨੂੰ ਪਾਣੀ ਨਹੀਂ ਚਾਹੀਦਾ ਹੁੰਦਾ ਜਾਂ ਜਦੋਂ ਫਸਲ ਨੂੰ ਪਾਣੀ ਦੀ ਲੋੜ ਨਹੀਂ ਹੁੰਦੀ ਤਾਂ ਜਿਹੜਾ ਸਰਪਲੱਸ ਕੈਨਾਲ ਵਾਟਰ ਹੈ ਉਦੋਂ wells dig ਕਰਕੇ at a distance of one kilometre or whatever distances by experts suggest ਉਥੇ ਰੀਚਾਰਚਿੰਗ ਵੈੱਲਜ਼ ਬਣਨੀਆਂ ਚਾਹੀਦੀਆਂ ਹਨ ਅਤੇ ਰਿਚਾਰਚਿੰਗ ਟਿਊਬਵੈੱਲਜ਼ ਬਣਨੇ/ਲੱਗਣੇ ਚਾਹੀਦੇ ਹਨ ਤਾਂ ਕਿ ਵਾਟਰ ਰੀਚਾਰਜ ਕੀਤਾ ਜਾ ਸਕੇ। ਸੰਧੂ ਸਾਹਿਬ ਨੇ ਬਹੁਤ ਵਧੀਆ ਗੱਲ ਕਹੀ ਹੈ, ਬਾਕੀ ਭੁੱਲ ਗਏ, ਰੇਨ ਵਾਟਰ ਹਾਰਵੈਸਟਿੰਗ। ਮੈਂ ਅੱਗੇ ਬਾਦਲ ਸਾਹਿਬ ਨੂੰ ਕਿਹਾ ਹੈ, ਜਦੋਂ ਆਪਣੇ ਢੀਂਡਸਾ ਸਾਹਿਬ ਸੀ ਆਪਣੀ ਸਰਕਾਰ ਵੇਲੇ ਤਾਂ ਉਨ੍ਹਾਂ ਨੂੰ ਵੀ ਕਿਹਾ ਸੀ ਕਿ ਰੇਨ ਵਾਟਰ ਹਾਰਵੈਸਟਿੰਗ ਨੂੰ ਮੈਨਡੇਟਰੀ ਬਣਾਉ। ਹੁਣ ਲੋਕਲ ਬਾਡੀਜ਼ ਮਨਿਸਟਰ ਨਹੀਂ ਬੈਠੇ ਕਿ ਜਦੋਂ ਕਿਸੇ ਨੇ ਸ਼ਹਿਰ ਵਿੱਚ ਘਰ ਬਣਾਉਣਾ ਹੈ ਤੇ ਜਾਂ ਉਸ ਦਾ ਨਕਸ਼ਾ ਪਾਸ ਕਰਨਾ ਹੈ ਤਾਂ ਤੁਹਾਨੂੰ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਲਗਾਉਣਾ ਪੈਣਾ ਹੈ ਪਰ ਕਿੰਨੇ ਕੁ ਘਰਾਂ ਵਿਚ ਲੱਗਦਾ ਹੈ ਜੀ, ਕਿੰਨੇ ਪਿੰਡਾਂ ਵਿੱਚ ਲੱਗਦਾ ਹੈ, ਕਿੰਨੇ ਅਦਾਰਿਆਂ ਵਿੱਚ ਲੱਗਦਾ ਹੈ, ਕਿੰਨੀਆਂ ਆਪਣੀਆਂ ਕਾਰਪੋਰੇਸ਼ਨਾਂ ਵਿੱਚ ਲੱਗਦਾ ਹੈ? ਸਾਡਾ ਸਾਰਾ ਰੇਨ ਵਾਟਰ ਵੇਸਟ ਹੋ ਰਿਹਾ ਹੈ, ਸਾਰਾ ਡਰੇਨ ਹੋ ਰਿਹਾ ਹੈ, and it is the best source of recharging ground water table of Punjab. ਜਿੰਨਾ ਆਪਣਾ ਪਾਣੀ ਆਪਾਂ ਨੂੰ ਮੌਨਸੂਨ ਦੇ ਦੌਰਾਨ ਮਿਲਦਾ ਹੈ।

*1.58 ਵਜੇ ਬਾਅਦ ਦੁਪਹਿਰ) (ਇਸ *ਸਮੇਂ ਮਾਨਯੋਗ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਸਪੀਕਰ ਸਾਹਿਬ, ਫਸਲਾਂ ਦੀ ਗੱਲ ਆਈ ਹੈ, ਉਨ੍ਹਾਂ ਨੇ ਗੰਨੇ ਦੀ ਫਸਲ ਦੀ ਗੱਲ ਆਖੀ ਹੈ, ਤੁਸੀਂ ਮੱਕੀ ਦੀ ਗੱਲ ਭੁੱਲ ਗਏ ਹਨ, ਤੁਹਾਨੂੰ ਮੱਕੀ ਦੀ ਗੱਲ ਕਰਨੀ ਚਾਹੀਦੀ ਸੀ। ਚਲੋ, ਮੱਕੀ ਆਪਣੇ ਦੁਆਬੇ ਵਿੱਚ ਤਾਂ ਲੱਗਦੀ ਹੈ, ਹੁਣ ਤਾਂ ਸਾਰੇ ਹੀ ਲਗਾਉਣਾ ਚਾਹੁੰਦੇ ਹਾਂ ਪਰ ਜੇ

ਆਪਾਂ ਪੈਡੀ ਤੇ ਵੀਟ੍ਹ ਤੋਂ ਛੁਟਕਾਰਾ ਪਾਉਣਾ ਚਾਹੁੰਦੇ ਹਾਂ ਤਾਂ ਆਪਾਂ ਕਦੇ ਦਿੱਲੀ ਵਾਲਿਆਂ ਨਾਲ ਗੱਲ ਕਿਉਂ ਨਹੀਂ ਕੀਤੀ ਕਿ ਸਾਨੂੰ ਮੱਕੀ ਦੀ ਐਮ.ਐਸ.ਪੀ. ਦਿਉ, ਮੱਕੀ ਉਤੇ ਪਾਣੀ ਘੱਟ ਲੱਗਦਾ ਹੈ, ਕਈ ਕਹਿੰਦੇ ਹਨ ਕਿ ਵੱਧ ਲੱਗਦਾ ਹੈ ਪਰ ਚਲੋ ਲੱਗਦਾ ਤਾਂ ਹੈ ਹੀ ਪਰ ਕੁਝ ਕਣਕ ਝੋਨੇ ਨਾਲੋਂ ਘੱਟ ਲੱਗਦਾ ਹੈ। ਮੱਕੀ ਵੀ ਅਡਾਪਟ ਕਰਨੀ ਚਾਹੀਦੀ ਹੈ। ਚਲੋ, ਤੁਸੀਂ ਸਿਰ ਮਾਰਦੇ ਹੋ (ਇੰਡੀਅਨ ਨੈਸ਼ਨਲ ਕਾਂਗਰਸ ਪਾਰਟੀ ਦੇ ਮੈਂਬਰ, ਰਾਣਾ ਗੁਰਜੀਤ ਸਿੰਘ ਵੱਲ ਇਸ਼ਾਰਾ) ਇਹ ਠੀਕ ਹੈ this is a view which experts can take upon ਆਪਾਂ ਤਾਂ ਵੈਸੇ ਵੀ ਕਹਿ ਦਿੰਦੇ ਹਾਂ as a layman, as farmers ਪਰ ਜੇ ਮੱਕੀ ਹੋ ਗਈ ਤਾਂ ਸ਼ੂਗਰਕੇਨ। ਸਪੀਕਰ ਸਾਹਿਬ, ਸ਼ੂਗਰਕੇਨ ਦੇ ਜਿਹੜੇ ਆਪਣੇ ਏਰੀਅਰਜ਼ ਹਨ, ਸ਼ੂਗਰਕੇਨ ਦੇ ਪੈਸੇ ਮਿਲਦੇ ਨਹੀਂ ਹਨ, ਰਾਣਾ ਜੀ ਤੁਸੀਂ ਤਾਂ ਦੇ ਦਿੰਦੇ ਹੋ, ਤੁਹਾਡੇ ਕੋਲ ਤਾਂ ਪੈਸੇ ਹਨ ਪਰ ਜਿਹੜੀ ਨਕੋਦਰ ਦੀ ਕੋਆਪਰੇਟਿਵ ਸ਼ੂਗਰ ਮਿੱਲ ਹੈ, ਉਹ ਪੈਸੇ ਨਹੀਂ ਦਿੰਦੀ, ਉਹ ਕਿਸਾਨ ਵਿਚਾਰੇ ਫਿਰ ਕੀ ਕਰਨ। ਕਹਿੰਦੇ ਗੰਨਾ ਲਗਾਉਣਾ ਨਹੀਂ, ਜੇ ਗੰਨਾ ਨਾ ਲਗਾਇਆ ਤਾਂ ਫਿਰ ਝੋਨਾ ਲਗਾਉਣਗੇ, ਕਣਕ ਲਗਾਉਣਗੇ, ਪਾਣੀ ਯੂਜ਼ ਕਰਨਗੇ । ਸੋ, ਸ਼ੂਗਰਕੇਨ ਨੂੰ ਵੀ ਇੱਕ ਸਕਸੈੱਸਫੁੱਲ ਕਰਾਪਿੰਗ ਪੈਟਰਨ ਪੰਜਾਬ ਦਾ ਬਣਾਉ, ਇਸ ਦੇ ਨਾਲ ਮੱਕੀ ਵੀ ਲੈ ਕੇ ਆਈਏ। ਹੁਣ ਮੈਂ ਕਿਸਾਨ ਅੰਦੋਲਨ ਦੀ ਗੱਲ ਕਰਾਂਗਾ। ਸਪੀਕਰ ਸਾਹਿਬ, ਦੋ ਚਾਰ ਮਿੰਟ ਟਾਈਮ ਦੇ ਦਿਉ। ਮੇਰੀ ਗੱਲ ਯਾਦ ਰੱਖਿਓ ਕਿ ਇਹ ਜਿਹੜਾ ਕਿਸਾਨ ਅੰਦੋਲਨ ਹੈ ਇਹ ਬੜਾ ਹਿਸਟਾਰਿਕ ਹੈ। ਕਈ ਕਹਿੰਦੇ ਸੀ ਕਿ ਇਸ ਅੰਦੋਲਨ ਵਿਚੋਂ ਲੀਡਰਸ਼ਿਪ ਨਿਕਲਣੀ ਹੈ। ਲੀਡਰਸ਼ਿਪ ਨਿਕਲ ਵੀ ਸਕਦੀ ਹੈ, ਕਿਹੜਾ ਆਪਾਂ ਹੀ ਸੁੱਖਿਆ ਹੋਇਆ ਹੈ ਕਿ ਆਪਾਂ ਹੀ ਲੀਡਰ ਬਣਨਾ ਹੈ। Time will tell? ਪਰ ਇਸ ਅੰਦੋਲਨ ਦਾ advantage ਲੈ ਕੇ ਕੈਪਟਨ ਅਮਰਿੰਦਰ ਸਿੰਘ ਜੀ ਨੂੰ, ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ਨੂੰ ਦਿੱਲੀ ਤੇ ਪ੍ਰੈਸ਼ਰ ਪਾਉਣਾ ਚਾਹੀਦਾ ਸੀ ਕਿ ਸਾਨੂੰ ਕੋਈ ਪੈਕੇਜ਼ ਦਿਓ, alternative cropping pattern adopt ਕਰਨ ਦਾ ਮੌਕਾ ਦਿਓ, ਸਾਨੂੰ 10 ਕਰੋੜ, 20 ਕਰੋੜ ਜਾਂ 40-50 ਕਰੋੜ ਦਿਓ ਤਾਂ ਕਿ ਅਸੀਂ ਝੋਨੇ ਤੋਂ ਛੁਟਕਾਰਾ ਪਾ ਲਈਏ। Direct seeding water table up ਕਰਨ ਦਾ ਕੋਈ ਹੱਲ ਨਹੀਂ ਹੈ। ਠੀਕ ਹੈ ਕਿ ਪਾਣੀ ਘੱਟ ਲੱਗੇਗਾ ਪਰ ਝੋਨੇ ਨੇ ਤਾਂ ਪਾਣੀ ਲੈਣਾ ਹੀ ਲੈਣਾ ਹੈ। ਜਾਂ ਝੋਨਾ ਛੱਡਾਂਗੇ ਜਾਂ ਉਥੇ ਲਗਾਵਾਂਗੇ ਜਿੱਥੇ ਨਹਿਰਾਂ ਚਲਦੀਆਂ ਹਨ। ਜਿਵੇਂ ਫਿਰੋਜ਼ਪੁਰ ਵਿਖੇ ਬਹੁਤ ਚੀਕਣੀ ਮਿੱਟੀ ਹੈ, ਕਾਲੀ ਮਿੱਟੀ ਹੈ ਜਾਂ ਅੰਮ੍ਰਿਤਸਰ ਦਾ ਕੋਈ ਇਲਾਕਾ ਹੋਵੇਗਾ। ਆਪਾਂ ਨੂੰ ਝੋਨਾ ਛੱਡ ਕੇ cropping pattern change ਕਰਨਾ ਪਵੇਗਾ।

ਸੰਧੂ ਸਾਹਿਬ ਨੇ ਇੱਥੇ pulses ਦੀ ਗੱਲ ਕੀਤੀ ਗਈ ਹੈ, oil seeds ਦੀ ਗੱਲ ਕੀਤੀ ਗਈ ਹੈ। ਆਪਾਂ ਕਿਉਂ ਨਹੀਂ ਕਰ ਸਕਦੇ? ਆਪਾਂ ਕਰ ਸਕਦੇ ਹਾਂ। ਸੈਂਟਰ ਗੌਰਮਿੰਟ ਕਿੰਨੇ ਕਰੋੜ ਦੀਆਂ pulses import ਕਰਦੀ ਹੈ ਅਤੇ ਆਪਾਂ ਨੂੰ ਸਾਲ ਦਾ ਕਣਕ-ਝੋਨੇ ਦਾ 70,000 ਜਾਂ 80,000 ਕਰੋੜ ਦਿੰਦੀ ਹੈ। ਜੇਕਰ ਆਪਾਂ pulses ਲਗਾਈਏ ਤਾਂ Speaker Sahib, India can be surplus in pulses but

who has to take the call ਜੇਕਰ ਸੈਂਟਰ ਗੌਰਮਿੰਟ ਗੌਰਮਿੰਟ ਨੂੰ ਕਹੋਗੇ ਕਿਉਂਕਿ ਜ਼ੋਰ ਤਾਂ ਸਟੇਟ ਗੌਰਮਿੰਟ ਨੇ ਪਾਉਣਾ ਹੈ। ਜੇਕਰ ਆਪਾਂ ਇਸ ਵਿੱਚ ਕਾਮਯਾਬ ਹੋ ਗਏ ਤਾਂ ਮੇਰੀ ਗੱਲ ਯਾਦ ਰੱਖਿਓ ਕਿ ਆਪਾਂ ਨੂੰ ਆਉਣ ਵਾਲੀਆਂ ਜੈਨਰੇਸ਼ਨਜ਼ ਅਸੀਸਾਂ ਦੇਣਗੀਆਂ ਕਿ ਇਹ ਕੰਮ ਵਧੀਆ ਕਰ ਗਏ। ਸਪੀਕਰ ਸਾਹਿਬ, ਆਪਣੇ ਬਜ਼ੁਰਗਾਂ ਨੇ ਗ੍ਰੀਨ ਰੈਵੋਲਿਊਸ਼ਨ ਤਾਂ ਲੈ ਆਂਦਾ ਪਰ ਆਪਣਾ ਪਾਣੀ ਕੰਟੈਮੀਨੇਟ ਕਰ ਲਿਆ। ਬਾਦਲ ਸਾਹਿਬ ਬੜੀ ਵਧੀਆ ਗੱਲ ਆਖਦੇ ਹਨ ਕਿ ਪੰਜਾਬ ਦਾ ਪਾਣੀ ਮਿੱਠਾ ਸੀ, ਖੂਹਾਂ ਤੋਂ ਪਾਣੀ ਪੀਂਦੇ ਹੁੰਦੇ ਸੀ। ਸਾਡੇ ਇਲਾਕੇ ਵਿਚੋਂ ਵੇਈਂ ਜਾਂਦੀ ਹੈ, ਬਹੁਤ ਸਮਾਂ ਨਹੀਂ ਹੋਇਆ ਜਦੋਂ ਉਥੇ ਵਿਸਾਖੀ ਭਰਦੀ ਸੀ ਅਤੇ ਵੇਈਂ ਦਾ ਪਾਣੀ ਪੀਂਦੇ ਸੀ। ਥੱਲਾ ਦਿਸਦਾ ਹੁੰਦਾ ਸੀ ਅਤੇ ਸਿੱਪੀਆਂ ਦਿਸਦੀਆਂ ਹੁੰਦੀਆਂ ਸਨ ਪਰ ਹੁਣ ਉਥੇ ਖੜ੍ਹਨ ਨੂੰ ਦਿਲ ਨਹੀਂ ਕਰਦਾ ਕਿਉਂਕਿ ਉਥੇ ਇੰਨੀ ਬਦਬੂ-ਮੁਸ਼ਕ ਆਉਂਦੀ ਹੈ। ਪੰਜਾਬ ਦਾ ਪਾਣੀ ਪੀਣ ਜੋਗਾ ਨਹੀਂ ਰਿਹਾ। ਆਪਾਂ ਕਿਹੜੀ ਗੱਲ ਕਰਦੇ ਹਾਂ, ਆਪਾਂ ਕਿਵੇਂ ਪਾਣੀ ਨੂੰ ਠੀਕ ਕਰਾਂਗੇ। ਆਪਾਂ ਹੋਲੀ ਹੋਲੀ ਇਸ ਪਾਣੀ ਨੂੰ acquifer ਨੂੰ ਰੀਚਾਰਜ ਕਰੀਏ, table depletion ਬੰਦ ਕਰੀਏ, cropping pattern change ਹੋਵੇ ਤਾਂ ਹੀ ਆਪਾਂ ਇਸ ਮੁਸ਼ਕਿਲ ਤੋਂ ਛੁਟਕਾਰਾ ਪਾ ਸਕਦੇ ਹਾਂ।

ਸਪੀਕਰ ਸਾਹਿਬ, ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਆਪਣੇ ਜਿਹੜੇ ਪੰਜਾਬ ਦੇ ਦਰਿਆ ਹਨ, ਪਹਿਲਾਂ ਪੰਜ ਦਰਿਆ ਵਹਿੰਦੇ ਸੀ ਅਤੇ ਹੁਣ ਤਿੰਨ ਰਹਿ ਗਏ ਹਨ। ਪੰਜਾਬ ਦਾ Indus river basin ਹੈ।

**ਮਾਨਯੋਗ ਸਪੀਕਰ** : ਵਡਾਲਾ ਜੀ, ਬੜਾ ਅਹਿਮ ਸਬਜੈਕਟ ਹੈ ਅਤੇ ਕੁਝ ਹੋਰ ਬੁਲਾਰਿਆਂ ਨੇ ਵੀ ਬੋਲਣਾ ਹੈ। ਤੁਸੀਂ please highlight ਕਰ ਦਿਓ। ਸਿਰਫ highlights ਦੱਸ ਦਿਓ ਤਾਂ ਕਿ ਮੈਂ ਬਾਕੀ ਬੁਲਾਰਿਆਂ ਨੂੰ ਟਾਈਮ ਦੇ ਸਕਾਂ।

**ਸਰਦਾਰ ਗੁਰਪ੍ਰਤਾਪ ਸਿੰਘ ਵਡਾਲਾ** : ਠੀਕ ਹੈ ਜੀ। Thank you. ਰਾਵੀ, ਬਿਆਸ, ਸਤਲੁਜ ਇਹ ਤਿੰਨ ਦਰਿਆ ਇੱਥੇ ਵਗਦੇ ਹਨ ਅਤੇ ਇਨ੍ਹਾਂ ਤਿੰਨਾਂ ਦਾ ਫਲੋ ਘੱਟ ਗਿਆ ਹੈ। ਚਾਹੇ ਨਹਿਰੀ ਡੈਮ ਬਣ ਗਏ, ਚੱਕੀ ਡੈਮ ਬਣ ਗਏ, whatever reasons ਰਹੇ ਹੋ ਜੇ ਉਨ੍ਹਾਂ ਦਾ ਫਲੋ ਘੱਟ ਗਿਆ ਤਾਂ percolation ਕਿਵੇਂ ਹੋਵੇਗੀ, ground water table ਕਿਵੇਂ ਰੀਚਾਰਜ ਹੋਵੇਗਾ? ਆਪਾਂ ਸਾਰੇ ਪਾਸਿਆਂ ਤੋਂ ਕਰਾਇਸਿਜ਼ ਨਾਲ ਘਿਰੇ ਹੋਏ ਹਾਂ ਅਤੇ ਆਪਾਂ ਨੂੰ ਇਸ ਦਾ ਕੋਈ ਸਲਿਊਸ਼ਨ ਨਹੀਂ ਦਿਸਦਾ। ਇਸ ਦਾ ਇਕ ਸਲਿਊਸ਼ਨ ਹੈ ਕਿ ਜੇਕਰ ਆਪਾਂ ਸਾਰੇ ਮਨ ਬਣਾ ਕੇ ਤੁਰੀਏ ਕਿ ਆਪਣਾ ਕੋਈ ਵੀ ਵਾਟਰ ਰਿਸੋਰਸ ਹੈ, ਉਸ ਨੂੰ ਵੇਸਟ ਨਹੀਂ ਹੋਣ ਦੇਣਾ।

ਸਪੀਕਰ ਸਾਹਿਬ, ਮੈਂ ਲਾਸਟ ਵਿੱਚ ਕਹਾਂਗਾ ਕਿ ਜਦੋਂ ਅਮਰੀਕਾ ਜਾਓ ਤਾਂ ਕੈਨਾਲਜ਼ ਤੇ ਲਿਖਿਆ ਹੋਇਆ ਹੈ : Where water flows, food will grow. ਆਪਾਂ ਪੜ੍ਹਦੇ ਹਾਂ ਕਿ ਜਿੱਥੇ ਪਾਣੀ ਹੋਵੇਗਾ, ਉਥੇ ਅੰਨ ਪੈਦਾ ਹੋਵੇਗਾ। ਜਿਵੇਂ ਬਾਣੀ ਵਿੱਚ ਆਖਿਆ ਹੈ : *ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ*

*ਮਹਤ//* ਸਪੀਕਰ ਸਾਹਿਬ, ਪੰਜਾਬ ਨੂੰ ਚਾਹੀਦਾ ਹੈ ਕਿ judicious use of irrigation water, ਉਹ ਆਪਾਂ ਕਿਵੇਂ ਕਰਾਂਗੇ? ਆਪਾਂ ਝੋਨੇ-ਮੱਕੀ ਦੀ ਫਲੱਡ ਇਰੀਗੇਸ਼ਨ ਕਰਦੇ ਹਾਂ। ਖਾਲਿਆਂ ਦੇ ਨੱਕੇ ਮੋੜੇ, ਲੱਕੜਾਂ ਸੁੱਟ ਕੇ ਪਾਣੀ ਵਾਧੂ ਲਗਾ ਦਿੰਦੇ ਹਾਂ। ਸਪੀਕਰ ਸਾਹਿਬ, ਪੰਜਾਬ ਦਾ ਇਕ ਇਕ ਤੁਪਕਾ ਪਾਣੀ ਦਾ ਸਾਂਭਣਾ ਪੈਣਾ ਹੈ ਚਾਹੇ ਉਹ ਕੈਨਾਲ ਦਾ ਹੋਵੇ, ਮੋਟਰਾਂ ਦਾ ਹੋਵੇ। ਸਪੀਕਰ ਸਾਹਿਬ, ਮੈਂ ਆਪਣੇ ਫਾਦਰ ਸਾਹਿਬ ਦੀ ਗੱਲ ਦੱਸਦਾ ਹਾਂ। ਜਦੋਂ ਮੈਂ ਅੱਜ ਤੋਂ 20-30 ਸਾਲ ਪਹਿਲਾਂ ਖੇਤੀ ਕਰਦਾ ਸੀ ਤਾਂ ਵਡਾਲਾ ਸਾਹਿਬ ਨੇ ਕਹਿਣਾ ਕਿ ਕਾਕਾ! ਝੋਨਾ ਨਾ ਲਗਾ। ਮੈਂ ਕਹਿਣਾ ਕਿ 40-45 ਕਿੱਲਿਆਂ ਵਿੱਚ ਪਾਣੀ ਨਾ ਲਗਾ ਕੇ ਕੀ ਆਪਾਂ ਪੰਜਾਬ ਦਾ ਪਾਣੀ ਬਚਾ ਲਵਾਂਗੇ। ਉਨ੍ਹਾਂ ਨੇ ਕਹਿਣਾ, ਨਹੀਂ। He did not let me sow paddy. ਉਹ ਕਹਿੰਦੇ ਸੀ ਕਿ ਨਹੀਂ ਲਗਾਉਣ ਦੇਣੀ। ਅਸੀਂ ਝੋਨਾ ਤਾਂ ਲਗਾਉਂਦੇ ਸੀ ਕਿਉਂਕਿ ਸਾਨੂੰ ਆਲੂਆਂ ਵਾਸਤੇ ਪਰਾਲੀ ਚਾਹੀਦੀ ਹੁੰਦੀ ਸੀ। ਜਦੋਂ ਹੁਣ ਮੋਟਰ ਚਲਦੀ ਹੈ, 4 ਇੰਚ ਦੀ ਪਾਈਪ ਤੇ ਡੇਢ ਸੌ ਦੀ ਡਿਲੀਵਰੀ ਜਾਂ ਫਿਰ 6 ਇੰਚ ਦੀ ਪਾਈਪ 20-25 ਹਾਰਸ ਪਾਵਰ ਦੀ ਮੋਟਰ ਚਲਦੀ ਹੈ ਤਾਂ ਦਿਲ ਕੰਬਦਾ ਹੈ ਕਿ ਪੰਜਾਬ ਦਾ ਕੀ ਹੋ ਰਿਹਾ ਹੈ। ਪੰਜਾਬ ਦਾ ਪਾਣੀ ਤਾਂ ਖਤਮ ਹੋ ਗਿਆ। ਜਿਹੜਾ ਥੋੜ੍ਹਾ ਬਹੁਤ ਪਾਣੀ ਹੈ, ਉਹ ਵੀ ਅਸੀਂ ਖਤਮ ਕਰੀ ਜਾਂਦੇ ਹਾਂ। ਸੋ, ਬਹੁਤ judiciously ਪੰਜਾਬ ਦਾ ਪਾਣੀ, ਚਾਹੇ ਉਹ ਸਰਫੇਸ ਇਰੀਗੇਸ਼ਨ ਹੈ, ਚਾਹੇ ਟਿਊਬਵੈੱਲ ਇਰੀਗੇਸ਼ਨ ਹੈ, ਸਾਨੂੰ ਸਭ ਨੂੰ ਉਸ ਦਾ ਇਸਤੇਮਾਲ ਬਹੁਤ ਸੋਝ ਸਮਝ ਕੇ ਕਰਨਾ ਚਾਹੀਦਾ ਹੈ। ਬਹੁਤ-ਬਹੁਤ ਧੰਨਵਾਦ ਜੀ।

**ਸ਼੍ਰੀ ਅਮਨ ਅਰੋੜਾ (ਸੁਨਾਮ):** ਸਪੀਕਰ ਸਾਹਿਬ, ਤੁਹਾਡੀ ਬਹੁਤ ਬਹੁਤ ਮੇਹਰਬਾਨੀ ਜੀ ਕਿ ਤੁਸੀਂ ਮੈਨੂੰ ਅੱਜ ਬਹੁਤ ਹੀ ਇੰਪੌਰਟੈਂਟ ਇਸ਼ੂ ਦੇ ਉਪਰ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਤੋਂ ਪਹਿਲਾਂ ਮੇਰੇ ਸਾਰੇ ਹੀ ਸਤਿਕਾਰਯੋਗ ਬੁਲਾਰਿਆਂ ਨੇ ਬੜੇ ਹੀ ਵਧੀਆ ਤੇ ਸੰਜੀਦਗੀ ਦੇ ਨਾਲ ਇਸ ਇਸ਼ੂ ਦੇ ਉਪਰ ਡਿਸਕਸ਼ਨ ਕੀਤੀ ਹੈ ਕਿਉਂਕਿ ਇਹ ਇਸ਼ੂ ਪੰਜਾਬ ਦੀ ਲਾਈਫ ਲਾਈਨ ਨਾਲ ਐਸੋਸੀਏਟਡ ਹੈ ਜੀ। ਮੇਰੇ ਤੋਂ ਪਹਿਲਾਂ ਮੇਰੇ ਵੱਡੇ ਵੀਰ ਵਡਾਲਾ ਜੀ ਜਿਹੜੀ ਗੱਲ ਕਰ ਰਹੇ ਸੀ ਕਿ ਨਾਸਾ ਨੇ ਪੰਜਾਬ ਦੀ ਇੱਕ ਪਿਕਚਰ ਜਾਰੀ ਕੀਤੀ ਸੀ। ਸਰ, ਉਹ ਪਿਕਚਰ ਇਹ ਹੈ ਜੀ (ਇੱਕ ਕਾਗਜ਼ ਤੇ ਲਾਲ ਰੰਗ ਦਾ ਨਕਸ਼ਾ ਵਿਖਾਉਂਦੇ ਹੋਏ)। ਵਡਾਲਾ ਸਾਹਿਬ, ਤੁਸੀਂ ਵੀ ਵੇਖ ਲਵੋ। ਸਰ, ਇਹ ਲਾਲ ਪੰਜਾਬ ਦੇਖ ਕੇ, ਪੰਜ ਦਰਿਆਵਾਂ ਦੀ ਧਰਤੀ ਲਾਲ ਪੰਜਾਬ ਦੇਖ ਕੇ ਰੂਹ ਕੰਬ ਜਾਂਦੀ ਹੈ। ਸਰ, ਮਸਲਾ ਇਹ ਹੈ ਕਿ ਆਪਾਂ ਇਸ ਮਸਲੇ ਤੇ ਡਿਸਕਸ਼ਨ ਤਾਂ ਬਹੁਤ ਵਾਰੀ ਪਹਿਲਾਂ ਵੀ ਕੀਤੀ ਹੈ ਤੇ ਸ਼ਾਇਦ ਅੱਗੇ ਨੂੰ ਵੀ ਕਰਦੇ ਰਹਾਂਗੇ। ਸਰ, ਜਿਹੜੀ ਗਰੈਵਟੀ ਆਫ ਸਿਚੂਏਸ਼ਨ ਹੈ, ਉਸ ਬਾਰੇ ਮੇਰੇ ਤੋਂ ਪਹਿਲਾਂ ਵੀ ਸਤਿਕਾਰਯੋਗ ਬੁਲਾਰਿਆਂ ਨੇ ਗੱਲ ਕੀਤੀ ਹੈ। ਮੈਂ ਬਹੁਤੀ ਰਿਪੀਟ ਨਹੀਂ ਕਰਾਂਗਾ ਪਰ ਜਿਹੜੀ ਪਾਣੀ ਦੀ ਐਕਸਟ੍ਰੈਕਸ਼ਨ ਹੈ, ਉਹ 29.2 ਐਮ.ਏ.ਐਫ. ਹੈ, 17.51 ਐਮ.ਏ.ਐਫ. ਅਵੇਲੇਬਲ ਹੈ। ਆਪਾਂ ਹਰ ਸਾਲ 29.2 ਐਮ.ਏ.ਐਫ. ਐਕਸਟ੍ਰੈਕਟ ਕਰ ਲੈਂਦੇ ਹਾਂ। ਸਰ, ਇੱਥੋਂ ਤੱਕ ਕਿ ਜਿਹੜਾ ਪਿਛਲੇ ਸਮੇਂ ਵਿੱਚ, ਮੇਰੇ ਤੋਂ ਪਹਿਲਾਂ ਵੀ ਬੁਲਾਰਿਆਂ ਨੇ ਗੱਲ ਕੀਤੀ ਹੈ ਕਿ

138 ਬਲਾਕਾਂ ਦੇ ਵਿੱਚੋਂ 109 ਬਲਾਕਾਂ ਵਿੱਚ ਓਵਰ ਐਕਸਪਲਾਇਟ ਹੋ ਚੁੱਕੇ ਹਨ। ਜਦੋਂ ਅੰਡਰ ਗਰਾਊਂਡ ਵਾਟਰ ਦੀ ਐਕਸਟ੍ਰੈਕਸ਼ਨ ਕਰਦੇ ਹਾਂ, ਅੱਜ ਇਰੀਗੇਸ਼ਨ ਲਈ 73% ਜੋ ਹੈ, ਉਹ ਅੰਡਰ ਗਰਾਊਂਡ ਵਾਟਰ ਦਾ ਸਿਰਫ 27% ਰਿਵਰਜ਼ ਤੋਂ ਹੈ। ਸਰਦਾਰ ਮਨਪ੍ਰੀਤ ਸਿੰਘ ਜੀ ਵੀ ਗੱਲ ਕਰਕੇ ਗਏ ਹਨ ਕਿ ਪੈਡੀ ਦੇ ਉਪਰ ਤਕਰੀਬਨ 5000 ਲੀਟਰ ਲੱਗ ਜਾਂਦਾ ਹੈ ਔਰ ਆਪਾਂ ਕਿਸ ਤਰੀਕੇ ਨਾਲ 81% ਪਾਣੀ ਐਕਸਪੋਰਟ ਕਰ ਰਹੇ ਹਾਂ, no reasons for it. ਕਿਸ cause ਦੇ ਉਪਰ ਕਰ ਰਹੇ ਹਾਂ? ਸਰ, ਇਸ ਦੇ ਬਾਰੇ ਮੋਟੀ ਮੋਟੀ ਮੁਕਦੀ ਗੱਲ ਜੋ ਹੈ, ਉਹ ਹੈ ਕਿ ਪੈਡੀ ਦੀ ਕਲਟੀਵੇਸ਼ਨ ਸਾਲ 1960 ਦੇ ਵਿੱਚ 2.27 ਲੱਖ ਹੈਕਟੇਅਰ ਦੇ ਉਪਰ ਸੀ ਜਿਹੜੀ ਕਿ ਸਾਲ 2016 ਵਿੱਚ ਵਧ ਕੇ 30.33 ਲੱਖ ਹੈਕਟੇਅਰ ਹੋ ਗਈ। ਇੰਨੀ ਜ਼ਿਆਦਾ ਇਹ ਵਧ ਚੁੱਕੀ ਹੈ। ਠੀਕ ਹੈ ਜਦੋਂ ਗਰੀਨ ਰੈਵੋਲਿਊਸ਼ਨ ਦੀ ਲੋੜ ਸੀ, ਸੈਂਟਰ ਸਰਕਾਰ ਨੇ ਪੰਜਾਬ ਨੂੰ ਯੂਜ਼ ਕੀਤਾ, ਇੱਕ ਤਾਂ use and throw ਹੁੰਦਾ ਹੈ, ਇੱਕ use and destroy ਹੁੰਦਾ ਹੈ। ਕੇਂਦਰ ਸਰਕਾਰ ਨੇ ਪੰਜਾਬ ਨਾਲ use and destroy ਵਾਲਾ ਕੰਮ ਕਰ ਦਿੱਤਾ ਹੈ। ਸਰ, ਕਿਤੇ ਨਾ ਕਿਤੇ ਇਸ ਦੇ ਵਿੱਚ ਆਪਾਂ ਲੋਕ ਐਜ਼ ਏ ਸਟੇਟ ਵੀ ਮਾਰ ਖਾ ਗਏ ਔਰ ਉਹ ਇਸ ਤਰੀਕੇ ਨਾਲ ਖਾ ਗਏ ਕਿ ਜਿਵੇਂ ਪਿਛਲੇ ਸਮੇਂ ਵਿੱਚ ਗੱਲ ਚੱਲੀ ਕਿ ਜਿਹੜੀ ਸੈਂਟਰਲ ਗਰਾਊਂਡ ਵਾਟਰ ਅਥਾਰਿਟੀ ਹੈ, ਉਸ ਨੇ ਕਿਹਾ ਕਿ ਸਾਰੀਆਂ ਸਟੇਟਾਂ ਜੋ ਹਨ, ਉਹ ਸਟੇਟ ਅਥਾਰਿਟੀਜ਼ ਬਣਾਉਣ। ਸਰ, ਆਪਾਂ ਸਟੇਟ ਅਥਾਰਿਟੀ ਤਾਂ ਬਣਾਈ ਹੈ, ਮੇਰੇ ਕੋਲ ਸਟੇਟ ਅਥਾਰਿਟੀ ਬਣਾਉਣ ਸਬੰਧੀ ਬਿਲ ਹੈ। ਸਰ, ਪਰ ਆਪਾਂ ਇਸ ਦੇ ਵਿੱਚੋਂ ਜਿਹੜਾ ਇਰੀਗੇਸ਼ਨ ਸੀ, ਐਗਰੀਕਲਚਰ ਸੀ, ਉਹ ਐਕਸਕਲੂਡ ਕਰ ਦਿੱਤਾ। ਹੁਣ ਜਿਹੜੀ ਪਾਣੀ ਦੀ ਵਰਤੋਂ ਹੈ, ਉਹ ਡੋਮੈਸਟਿਕ ਦੇ ਵਿੱਚ ਸਿਰਫ 3.6% ਯੂਜ਼ ਹੁੰਦੀ ਹੈ, ਐਨੀਮਲ ਹਸਬੈਂਡਰੀ ਵਿੱਚ 0.3%, ਇੰਡਸਟਰੀ ਦੇ ਵਿੱਚ ਵੀ 0.3%, ਥਰਮਲ ਪਾਵਰ ਵਿੱਚ 0.9% ਔਰ 94.9% ਜੋ ਹੈ, ਉਹ ਐਗਰੀਕਲਚਰ ਇਰੀਗੇਸ਼ਨ ਦੇ ਵਿੱਚ ਯੂਜ਼ ਹੁੰਦੀ ਹੈ। ਜਿਹੜਾ ਕਿ ਆਪਾਂ ਇਸ ਅਥਾਰਿਟੀ ਦੇ ਪਰਵਿਊ ਦੇ ਵਿੱਚੋਂ ਹੀ ਬਾਹਰ ਕਰ ਦਿੱਤਾ, ਉਹ ਇਸ ਕਰਕੇ ਬਾਹਰ ਕਰ ਦਿੱਤਾ ਕਿਉਂਕਿ ਇਹ ਪੁਲੀਟੀਕਲੀ ਸੈਂਸੇਟਿਵ ਇਸ਼ੂ ਹੈ। ਸਰ, no doubt, ਇਹ ਇਸ਼ੂ ਪੁਲੀਟੀਕਲੀ ਸੈਂਸੇਟਿਵ ਹੈ ਪਰ ਮੈਂ ਸਮਝਦਾ ਹਾਂ ਕਿ ਜ਼ਿੰਦਗੀ ਤੋਂ ਉਪਰ ਨਹੀਂ ਹੈ। ਹੁਣ ਹੋਇਆ ਕੀ ਹੈ ਕਿ ਜਦੋਂ ਆਪਾਂ ਇੰਡਸਟਰੀ ਦੀ ਗੱਲ ਕਰਦੇ ਹਾਂ, ਜਿਹੜੀ ਇਹ ਅਥਾਰਿਟੀ ਬਣਾਈ ਹੋਈ ਹੈ, ਸਿਰਫ ਤੇ ਸਿਰਫ ਇੰਡਸਟਰੀ ਦੇ ਉਪਰ ਚਾਰਜਿਜ਼ ਲਗਾ ਕੇ ਉਨ੍ਹਾਂ ਤੋਂ ਤਕਰੀਬਨ ਸਾਢੇ ਤਿੰਨ ਸੌ ਕਰੋੜ ਰੁਪਿਆ ਕੁਲੈਕਸ਼ਨ ਦਾ ਫਾਰਮੂਲਾ ਤਾਂ ਸਟੇਟ ਨੇ ਡਿਵੈਲਪ ਕਰ ਲਿਆ ਪਰ ਪਾਣੀ ਬਚਾਉਣਾ ਕਿਵੇਂ ਹੈ, ਉਸ ਦੇ ਬਾਰੇ ਕੋਈ ਲੰਬੀ ਚੌੜੀ ਕਾਰਵਾਈ ਨਹੀਂ ਹੋਈ। ਸਰ, ਗੱਲ ਇਹ ਹੈ ਕਿ, actually to be very honest, ਜੇਕਰ ਆਪਾਂ ਸਾਰੇ ਆਪਣੇ ਦਿਲ ਤੇ ਹੱਥ ਰੱਖ ਕੇ ਦੇਖੀਏ ਤਾਂ ਆਪਾਂ ਸਾਰੇ including me ਥੋਹੜੇ ਜਿਹੇ ਡਬਲ ਸਟੈਂਡਰਡ ਵਰਤ ਜਾਂਦੇ ਹਾਂ ਕਿਉਂਕਿ ਸੱਚਾਈ ਕੁੱਝ ਹੋਰ ਹੈ, ਜਿਸ ਨੂੰ ਦੇਖਣਾ ਵੀ ਪਵੇਗਾ ਅਤੇ ਸਮਝਣਾ ਵੀ ਪਵੇਗਾ। ਜਿਹੜੇ ਸਟੇਕਹੋਲਡਰਜ਼ ਹਨ, ਉਨ੍ਹਾਂ ਨੂੰ ਸਮਝਾਉਣਾ ਵੀ ਪਵੇਗਾ ਪਰ ਆਪਾਂ

ਇਹ ਕਰ ਨਹੀਂ ਸਕਦੇ ਕਿਉਂਕਿ ਆਪਾਂ ਨੂੰ ਲਗਦਾ ਹੈ ਕਿ ਕਿਤੇ ਆਪਣਾ ਸਿਆਸੀ ਨੁਕਸਾਨ ਨਾ ਹੋ ਜਾਵੇ। ਸਪੀਕਰ ਸਾਹਿਬ, ਕੇਂਦਰ ਸਰਕਾਰ ਨੇ ਪੰਜਾਬ ਨੂੰ ਮਿੱਠਾ ਜ਼ਹਿਰ ਦਿੱਤਾ ਤੇ ਕਿਹਾ ਕਿ ਦੇਸ਼ ਭੁੱਖਾ ਮਰ ਰਿਹਾ ਹੈ, ਤੁਸੀਂ ਕਣਕ ਤੇ ਝੋਨਾ ਲਾਓ। ਆਪਾਂ 60 ਸਾਲਾਂ ਤੋਂ ਉਹੀ ਲਗਾ ਰਹੇ ਹਾਂ ਤੇ ਡਾਈਵਰਸੀਫਿਕੇਸ਼ਨ ਨਹੀਂ ਕੀਤੀ। ਸਾਨੂੰ ਕਿਸਾਨਾਂ ਦੀ ਬਾਂਹ ਕਿਸੇ ਹੋਰ ਤਰੀਕੇ ਨਾਲ ਫੜਨ ਦੀ ਲੋੜ ਸੀ ਪਰ ਆਪਾਂ ਦਿੱਤੀ ਫਰੀ ਪਾਵਰ। ਮੈਂ ਹਾਊਸ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਦੋਂ ਫਰੀ ਪਾਵਰ ਹੋਈ ਤਾਂ ਉਸ ਸਮੇਂ ਖੁਦਕੁਸ਼ੀਆਂ ਦੀ ਦਰ ਵਿਚ ਕੋਈ ਕਮੀ ਆਈ ਜਾਂ ਇਹ ਵਧੀਆਂ? ਸੋ, ਸਮੱਸਿਆ ਕਿਤੇ ਹੋਰ ਹੈ। ਗੱਲ ਤਾਂ ਖੇਤੀਬਾੜੀ ਨੂੰ ਲਾਹੇਵੰਦ ਧੰਦਾ ਬਣਾਉਣ ਦੀ ਹੈ। ਆਪਾਂ ਕਿਸਾਨਾਂ ਦਾ ਟਿਊਬਵੈਲਾਂ ਦੇ ਮੀਟਰ ਦਾ ਬਿਲ ਤਾਂ ਮੁਆਫ ਕਰ ਦਿੱਤਾ ਪਰ ਕਿਸਾਨਾਂ ਦੇ ਘਰਾਂ ਦਾ ਬਿਲ ਚੌਗੁਣਾ ਕਰ ਦਿੱਤਾ। ਸੋ, ਮੇਰੀ ਬੇਨਤੀ ਹੈ ਕਿ ਆਪਾਂ ਨੂੰ ਡਾਈਵਰਸੀਫਿਕੇਸ਼ਨ ਵਾਲੇ ਪਾਸੇ ਚੱਲਣਾ ਪਵੇਗਾ। ਅੱਜ ਪੰਜਾਬ ਦਾ ਕਿਸਾਨ ਦੇਸ਼ ਦਾ ਅੰਨਦਾਤਾ ਹੈ, ਉਸ ਦੀ ਬਾਂਹ ਫੜਨ ਦੀ ਲੋੜ ਹੈ, ਉਸ ਦੀ ਪਿੱਠ ਤੇ ਖੜਨ ਦੀ ਲੋੜ ਹੈ ਅਤੇ ਨਾਲ ਉਸ ਨੂੰ ਲੂਪ ਵਿਚ ਲੈ ਕੇ ਸਮਝਾਉਣ ਦੀ ਲੋੜ ਹੈ। ਕੇਂਦਰ ਸਰਕਾਰ ਦੀ ਗੱਲ ਛੱਡ ਦਿਓ, ਉਹ ਤਾਂ ਪਹਿਲਾਂ ਹੀ ਸਟੇਟਾਂ ਦੇ ਹੱਕਾਂ ਤੇ ਕਬਜ਼ਾ ਕਰ ਰਹੀ ਹੈ। ਸਾਨੂੰ ਸੈਲਫ ਸਫੀਸ਼ੈਂਟ ਹੋਣਾ ਪਵੇਗਾ। ਤਕਰੀਬਨ ਡੇਢ ਸਾਲ ਪਹਿਲਾਂ ਇਕ ਆਲ ਪਾਰਟੀ ਮੀਟਿੰਗ ਬੁਲਾਈ ਗਈ ਸੀ, ਜਦੋਂ ਸੁਪਰੀਮ ਕੋਰਟ ਨੇ ਕਿਹਾ ਸੀ ਕਿ ਐਸ.ਵਾਈ.ਐਲ. ਦੇ ਮੁੱਦੇ ਤੇ ਪੰਜਾਬ ਅਤੇ ਹਰਿਆਣਾ ਆਪਸ ਵਿਚ ਬੈਠ ਕੇ ਗੱਲ ਕਰਨ ਤਾਂ ਉਸ ਸਮੇਂ ਵੀ ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕੀਤੀ ਸੀ ਤੇ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਹਰ ਛੇ ਮਹੀਨੇ ਬਾਅਦ ਇਕ ਅਜਿਹੀ ਮੀਟਿੰਗ ਕਰਿਆ ਕਰਾਂਗੇ।ਮੈਂ ਤੁਹਾਨੂੰ ਇਕ ਉਦਾਹਰਣ ਦੇਣੀ ਚਾਹੁੰਦਾ ਹਾਂ ਕੇਰਲਾ ਦੀ। ਕੇਰਲਾ 16 ਸਬਜ਼ੀਆਂ ਅਤੇ ਫਲਾਂ ਦੀ ਆਪ ਪਰਚੇਜ਼ ਕਰਦਾ ਹੈ, purchase in the sense ਕਿ ਸਾਰੀ ਪਰਚੇਜ਼ ਨਹੀਂ ਕਰਦਾ ਸਗੋਂ ਕਿਸਾਨਾਂ ਦਾ ਜਿੰਨਾ ਗੈਪ ਹੁੰਦਾ ਹੈ, ਉਸ ਨੂੰ ਕਵਰ ਕਰਦਾ ਹੈ। ਸੋ, ਸਾਨੂੰ ਕਿਸਾਨਾਂ ਨੂੰ ਡਾਈਵਰਸੀਫਿਕੇਸ਼ਨ ਨਾਲ ਆਪਣੇ ਪੈਰ੍ਹਾਂ ਤੇ ਖੜਾ ਕਰਨਾ ਪਵੇਗਾ। ਕਿਸਾਨਾਂ ਨੂੰ ਤਾਂ ਇਕ ਫਿਕਸਡ ਇਨਕਮ ਚਾਹੀਦੀ ਹੈ, ਚਾਹੇ ਕਣਕ ਝੋਨੇ ਚੋਂ ਮਿਲ ਜਾਵੇ ਚਾਹੇ ਗੰਨੇ ਚੋਂ ਮਿਲ ਜਾਵੇ। ਆਪਾਂ ਤਾਂ ਗੰਨਾ ਕੋਆਪਰੇਟਿਵ ਮਿੱਲਾਂ ਵੀ ਖਤਮ ਕਰ ਦਿੱਤੀਆਂ। ਮੇਰੇ ਕਹਿਣ ਦਾ ਮਤਲਬ ਹੈ ਕਿ ਕਿਸਾਨਾਂ ਦੀ ਬਾਂਹ ਫੜਨੀ ਪਵੇਗੀ ਅਤੇ ਉਨ੍ਹਾਂ ਨੂੰ ਲੂਪ ਵਿਚ ਲੈਣਾ ਪਵੇਗਾ। ਮੇਰੀ ਤੁਹਾਨੂੰ ਆਖਰੀ ਬੇਨਤੀ ਹੈ ਕਿ ਜਿਹੜੀ ਆਪਾਂ ਹਾਊਸ ਦੀ ਕਮੇਟੀ ਬਣਾਈ ਹੈ। ਸਭ ਤੋਂ ਵੱਡਾ ਸਟੇਕਹੋਲਡਰ ਪੰਜਾਬ ਦਾ ਕਿਸਾਨ ਹੈ। ਜੇਕਰ ਤੁਹਾਡੀ ਇਜਾਜ਼ਤ ਹੋਵੇ ਤਾਂ ਕਿਸਾਨਾਂ ਨੂੰ ਵੀ ਇਸ ਵਿਚ ਸ਼ਾਮਲ ਕਰਨਾ ਚਾਹੀਦਾ ਹੈ। ਜਿਵੇਂ ਕੇਂਦਰ ਨੇ ਇਹ ਕਾਲੇ ਕਾਨੂੰਨ ਬਣਾਏ, ਜੇਕਰ ਇਹੀ ਕਾਨੂੰਨ ਸਾਰੀਆਂ ਸਟੇਟਾਂ ਅਤੇ ਸਾਰੇ ਕਿਸਾਨਾਂ ਨੂੰ ਲੂਪ ਵਿਚ ਲੈ ਕੇ ਬਣਾਏ ਹੁੰਦੇ ਤਾਂ ਗੱਲ ਹੋਰ ਹੋਣੀ ਸੀ। ਉਨ੍ਹਾਂ ਨੂੰ ਦੱਸਿਆ ਜਾਂਦਾ ਕਿ ਅਸੀਂ ਪਾਣੀ ਵੀ ਬਚਾਉਣਾ ਚਾਹੁੰਦੇ ਹਾਂ, ਸਾਡੇ ਕੋਲ ਕਣਕ ਤੇ ਚੌਲ ਅਕਸੈਸ ਹੋ ਗਿਆ ਹੈ। 1 ਲੱਖ ਕਰੋੜ ਦੇ ਅਸੀਂ ਆਇਲ ਸੀਡਜ਼ ਅਤੇ ਦਾਲਾਂ ਇੰਪੋਰਟ ਕਰ ਰਹੇ ਹਾਂ। ਜੇਕਰ ਉਹ ਇਸ ਤਰ੍ਹਾਂ ਕਰ

ਲੈਂਦੇ ਤਾਂ ਅੱਜ ਇਹ ਹਾਲਾਤ ਨਾ ਬਣਦੇ। ਸੋ, ਮੇਰੀ ਤੁਹਾਨੂੰ ਬੇਨਤੀ ਹੈ ਕਿ ਜਿਹੜੀ ਕਮੇਟੀ ਬਣਾਓਂਗੇ, ਉਸ ਵਿਚ ਪ੍ਰੋਗਰੈਸਿਵ ਕਿਸਾਨਾਂ ਨੂੰ ਜਾਂ ਜਥੇਬੰਦੀਆਂ ਨੂੰ ਸ਼ਾਮਲ ਕੀਤਾ ਜਾਵੇ ਤਾਂ ਕਿ ਜਿਹੜਾ ਕੇਂਦਰ ਪੰਜਾਬ ਦੀ ਲੀਡਰਸ਼ਿਪ ਨੂੰ ਮਿੱਠਾ ਜ਼ਹਿਰ ਦਿੰਦੀ ਹੈ ਅਤੇ ਆਪਾਂ ਪੰਜਾਬ ਦੇ ਲੋਕਾਂ ਨੂੰ ਦੇ ਦਿੰਦੇ ਹਾਂ, ਉਸ ਤੋਂ ਬਚਿਆ ਜਾ ਸਕੇ। ਸੋ, ਸਾਨੂੰ ਸੌਖਾ ਰਸਤਾ ਛੱਡ ਕੇ ਪੰਜਾਬ ਦੇ ਲਈ ਸਹੀ ਰਸਤਾ ਅਖਤਿਆਰ ਕਰਨਾ ਪਵੇਗਾ। ਬਹੁਤ ਬਹੁਤ ਧੰਨਵਾਦ।

**ਮਾਨਯੋਗ ਸਪੀਕਰ:** ਮੇਰੀ ਹਾਊਸ ਨੂੰ ਬੇਨਤੀ ਹੈ ਕਿ 16 ਮਿੰਟ ਰਹਿ ਗਏ ਹਨ। ਸਾਰੀਆਂ ਪਾਰਟੀਆਂ ਦੇ ਦੋ-ਦੋ, ਚਾਰ-ਚਾਰ ਬੁਲਾਰੇ ਹਾਲੇ ਬੋਲਣ ਲਈ ਰਹਿੰਦੇ ਹਨ। ਇਸ ਮਤੇ ਤੇ ਹੁਣ ਤੱਕ ਕਿਸੇ ਕਿਸਮ ਦੀ ਕੋਈ ਡਾਈਸੈਂਟ ਨਹੀਂ ਆਈ ਕਿ ਕਿਸੇ ਨੇ ਇਸ ਮਤੇ ਦਾ ਵਿਰੋਧ ਕੀਤਾ ਹੋਵੇ। ਇਸ ਕਰਕੇ ਮੈਂ ਚਾਹੁੰਦਾ ਹਾਂ ਅਤੇ ਜੇ ਤੁਹਾਡੀ ਸਹਿਮਤੀ ਹੋਵੇ ਕਿ ਲੀਡਰ ਆਫ ਦਿ ਆਪੋਜ਼ੀਸ਼ਨ, ਗਰੁੱਪ ਲੀਡਰ ਅਕਾਲੀ ਦਲ ਅਤੇ ਇੱਕ ਕਾਂਗਰਸ ਦੇ ਲੀਡਰ ਬੈਠੇ ਹਨ, ਬਾਜਵਾ ਸਾਹਿਬ ਜਿਹੜੇ ਕਿ ਲੁਕ ਆਫਟਰ ਕਰ ਰਹੇ ਹਨ, ਤਿੰਨਾਂ ਦਾ ਵਿਚਾਰ ਕਰਕੇ ਅਸੀਂ ਢਾਈ ਵੱਜਣ ਤੋਂ ਪਹਿਲਾਂ, ਮੇਰੀ ਦਿਲੀ ਇੱਛਾ ਹੈ ਕਿ ਇਹ ਮਤਾ ਯੂਨੈਨੀਮਸਲੀ ਪਾਸ ਹੋ ਜਾਏ। ਹੋਵੇਗਾ ਤੁਹਾਡੇ ਮੁਤਾਬਿਕ । ਸੋ ਮੈਂ ਇਹ ਚਾਹੁੰਦਾ ਹਾਂ ਕਿ ਸਭ ਤੋਂ ਪਹਿਲਾਂ ਤਾਂ ਢਿੱਲੋ ਸਾਹਿਬ ਤੁਸੀਂ ਖੜੇ ਹੋਵੋ।

(ਅਵਾਜ਼ਾਂ: ਠੀਕ ਹੈ ਜੀ।)

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਅਸੀਂ ਆਪਣੀ ਪਾਰਟੀ ਦਾ ਟਾਈਮ ਸ਼ਰਮਾ ਜੀ ਨੂੰ ਦਿੰਦੇ ਹਾਂ। ਉਨ੍ਹਾਂ ਨੂੰ ਕਿਰਪਾ ਕਰਕੇ ਟਾਈਮ ਦੇ ਦੇਵੋ।

**ਮਾਨਯੋਗ ਸਪੀਕਰ:** ਠੀਕ ਹੈ, ਸ਼ਰਮਾ ਜੀ, ਅਸੀਂ ਢਾਈ ਵਜੇ ਤੋਂ ਪਹਿਲਾਂ ਨਿਬੇੜਨਾ ਹੈ। 2-3 ਮਿੰਟ ਵਿੱਚ ਆਪਣੀ ਗੱਲ ਨਿਬੇੜ ਦੇਣਾ ਜੀ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ :** ਅੱਧਾ ਮਿੰਟ ਇਆਲੀ ਜੀ ਨੂੰ ਦੇ ਦੇਵੋ ਜੀ।

**ਮਾਨਯੋਗ ਸਪੀਕਰ:** ਦੇਖੋ, ਇਸ ਤਰ੍ਹਾਂ ਨਾ ਕਰੋ। ਮੇਰੇ ਕੋਲ ਸਾਰਿਆਂ ਦੀਆਂ ਲਿਸਟਾਂ ਪਈਆਂ ਹਨ। 4-4,6-6 ਬੰਦੇ ਸਭ ਦੇ ਬੋਲਣ ਵਾਲੇ ਬੈਠੇ ਹਨ। ਇਸ ਗੱਲ ਤੇ ਜ਼ਿੱਦ ਨਾ ਕਰੋ। ਇਹ ਬੜਾ ਇੱਕ ਮਹੱਤਵਪੂਰਨ ਮਤਾ ਹੈ, ਇਸ ਨੂੰ ਯੂਨੈਨੀਮਸਲੀ ਪਾਸ ਕਰ ਲਈਏ।

**ਸਰਦਾਰ ਸ਼ਰਨਜੀਤ ਸਿੰਘ ਢਿੱਲੋਂ:** ਅਸੀਂ ਚੰਗੇ ਸੁਝਾਅ ਹੀ ਦੇਣੇ ਹਨ।

**ਮਾਨਯੋਗ ਸਪੀਕਰ:** ਸਾਰਿਆਂ ਨੇ ਚੰਗੇ ਹੀ ਦੇਣੇ ਹਨ, ਬਾਕੀ ਸਾਰਿਆਂ ਦੇ ਵੀ ਚੰਗੇ ਹੀ ਸੁਝਾਅ ਹਨ।

**ਸ਼੍ਰੀ ਐਨ.ਕੇ.ਸ਼ਰਮਾ (ਡੇਰਾਬੱਸੀ):** ਸਪੀਕਰ ਸਾਹਿਬ, ਟਾਈਮ ਹੀ 2-3 ਮਿੰਟ ਦਾ ਹੈ। ਮੇਰੇ ਤੋਂ ਪਹਿਲਾਂ ਬੜੀ ਲੰਬੀ ਚੌੜੀ ਡਿਸਕਸ਼ਨ ਹੋ ਗਈ ਹੈ। ਮੇਰੇ ਕੋਲ ਕੋਈ ਬਹੁਤਾ ਬੋਲਣ ਦਾ ਸਮਾਂ ਵੀ ਨਹੀਂ ਹੈ। 34

BSM ਪਾਣੀ ਅਸੀਂ ਕੱਢਦੇ ਹਾਂ ਅਤੇ 20 BSM ਪਾਣੀ ਥੱਲੇ ਜਾਂਦਾ ਹੈ। ਇੱਕ ਤਾਂ ਇਹ ਗੱਲ ਆਈ ਹੈ। 14 BSM ਪਾਣੀ ਹਰ ਸਾਲ ਧਰਤੀ ਤੋਂ ਨਿਕਲਦਾ ਹੈ ਅਤੇ ਧਰਤੀ ਬੰਜਰ ਹੁੰਦੀ ਜਾ ਰਹੀ ਹੈ। ਅੱਜ ਤੋਂ 20 ਸਾਲ ਬਾਅਦ desert develop ਹੋ ਜਾਣਾ ਹੈ। ਸਰਦਾਰ ਮਨਪ੍ਰੀਤ ਜੀ ਨੇ ਜਿਹੜੀਆਂ ਫਿੱਗਰਾਂ ਦਿੱਤੀਆਂ ਹਨ, 5500 ਲੀਟਰ ਪਾਣੀ ਇੱਕ ਕਿੱਲੋ ਜੀਰੀ ਤੇ ਯੂਜ਼ ਹੁੰਦਾ ਹੈ। ਇੱਕ ਪੈਸੇ ਦੇ ਹਿਸਾਬ ਨਾਲ ਇੱਕ ਕਿੱਲੋ ਜੀਰੀ ਆਪਾਂ ਨੂੰ 55 ਰੁਪਏ ਪੈ ਰਹੀ ਹੈ। ਇਸੇ ਤਰੀਕੇ ਨਾਲ ਕਣਕ 30 ਰੁਪਏ ਕਿੱਲੋ ਪੈ ਰਹੀ ਹੈ ਜੇ 1 ਪੈਸੇ ਯੂਨਿਟ ਵੀ ਆਪਾਂ ਲਗਾਈਏ। ਬਹੁਤ ਹੀ ਸੀਰੀਅਸਲੀ ਇਸ ਵਿਸ਼ੇ ਤੇ ਸਾਨੂੰ ਸੋਚਣਾ ਪੈਣਾ ਹੈ। ਆਪਾਂ 6000 ਕਰੋੜ ਰੁਪਿਆ ਹਰ ਸਾਲ ਕਿਸਾਨਾਂ ਨੂੰ ਬਿਜਲੀ ਫਰੀ ਦਿੰਦੇ ਹਾਂ। ਆਪਣੇ ਕੋਲ ਬਹੁਤ ਵੱਡਾ ਬਫਰ ਜ਼ੋਨ ਵੀ ਹੈ ਜਿਸ ਵਿੱਚ ਆਪਾਂ ਪਾਣੀ ਨੂੰ ਐਡਜਸਟ ਕਰ ਸਕਦੇ ਹਾਂ, ਪਾਣੀ ਨੂੰ ਬਚਾ ਸਕਦੇ ਹਾਂ। ਜ਼ਰੂਰਤ ਹੈ ਕਿ ਜਿਹੜਾ ਕਮਿਸ਼ਨ ਹੈ ਉਹ ਐਕਟਿਵਲੀ ਕੰਮ ਕਰੇ। ਕੇਂਦਰ ਵੀ ਫਸਲੀ ਚੱਕਰ ਵਿੱਚੋਂ ਬਾਹਰ ਆਏ। ਅੱਜ ਕਣਕ ਜੀਰੀ ਤੋਂ ਨਾਂਹ ਕੀਤੀ ਜਾ ਰਹੀ ਹੈ। ਕੇਂਦਰ 10-20 ਹਜ਼ਾਰ ਰੁਪਏ ਨਾਲ ਪੰਜਾਬ ਨੂੰ ਸੁਪੋਰਟ ਕਰੇ। 5-7 ਹਜ਼ਾਰ ਕਰੋੜ ਰੁਪਿਆ ਆਪਾਂ ਆਪਣੀ ਕਿੱਟੀ ਤੋਂ ਪਾਈਏ। ਜ਼ਿੰਮੀਦਾਰਾਂ ਨੂੰ ਡਿਫਰੈਂਟ ਫਸਲਾਂ ਹਨ, ਉਨ੍ਹਾਂ ਤੇ ਐਮ.ਐਸ.ਪੀ ਦੇਈਏ। ਖੇਤ ਖਾਲੀ ਰੱਖਣ ਦਾ ਇੰਸੈਂਟਿਵ ਹੀ ਦੇ ਦੇਈਏ। ਆਪਾਂ ਇਸ ਤਰ੍ਹਾਂ ਹੀ ਕਰ ਲਈਏ ਕਿ ਜੇਕਰ ਕੋਈ ਜੀਰੀ ਅਤੇ ਕਣਕ ਨਹੀਂ ਬੀਜਦਾ ਹੈ ਤਾਂ ਉਸ ਨੂੰ ਘੱਟ ਤੋਂ ਘੱਟ 1000 ਰੁਪਏ ਜਾਂ 2000 ਰੁਪਏ ਸਬਸਿਡੀ ਸਾਲ ਦੀ ਦੇ ਦੇਈਏ। ਇਸ ਨਾਲ ਬਿਜਲੀ ਵੀ ਆਪਣੀ ਬਚ ਜਾਂਦੀ ਹੈ। ਆਪਾਂ ਪਿੰਡਾਂ ਵਿੱਚ ਪੈਦਾ ਹੋਏ ਹਾਂ, 20-30 ਸਾਲ ਪਿੱਛੇ ਨੂੰ ਚਲੇ ਜਾਓ, ਟੋਭਿਆਂ ਵਿੱਚ ਸਿਰਫ ਤੇ ਸਿਰਫ ਬਰਸਾਤੀ ਪਾਣੀ ਜਾਂਦਾ ਸੀ। ਜਦੋਂ ਗਰਮੀ ਵਿੱਚ ਪਾਣੀ ਖਤਮ ਹੋ ਜਾਂਦਾ ਸੀ, ਟੋਬੇ ਸੁੱਕ ਜਾਂਦੇ ਸੀ, ਉਹੀ ਮਿੱਟੀ ਪੱਟ ਕੇ ਆਪਾਂ ਮਕਾਨਾਂ ਤੇ ਲਗਾਉਂਦੇ ਸੀ, ਹਰ ਸਾਲ ਟੋਭਿਆਂ ਦੀ ਸਿੰਚਾਈ ਹੁੰਦੀ ਸੀ। ਅਸੀਂ ਕਿੰਨੇ ਕੈਮੀਕਲ ਨਹਾਉਣ ਧੋਣ ਵਾਸਤੇ ਯੂਜ਼ ਕਰਦੇ ਹਾਂ, ਉਨ੍ਹਾਂ ਦੀ ਥੱਲੇ ਪਰਤ ਬਣ ਜਾਂਦੀ ਹੈ ਜਿਸ ਨਾਲ ਪਾਣੀ ਥੱਲੇ ਜਾਂਦਾ ਹੀ ਨਹੀਂ ਹੈ। ਟੋਭਿਆਂ ਦੀ ਰੈਗੂਲਰ ਸਫਾਈ ਹੋਣੀ ਚਾਹੀਦੀ ਹੈ। ਪਿੱਛੇ ਜਿਹੇ ਮੈਂ ਰਾਜਸਥਾਨ ਗਿਆ ਸੀ, ਬਰਸਾਤੀ ਪਾਣੀ ਉਹ ਪੀਣ ਵਾਸਤੇ ਵੀ ਯੂਜ਼ ਕਰਦੇ ਹਨ, ਫਸਲਾਂ ਵਾਸਤੇ ਵੀ ਯੂਜ਼ ਕਰਦੇ ਹਨ, ਪਸ਼ੂਆਂ ਵਾਸਤੇ ਵੀ ਯੂਜ਼ ਕਰਦੇ ਹਨ। ਬਰਸਾਤੀ ਪਾਣੀ ਨੂੰ ਸਾਨੂੰ ਅੱਜ ਤੋਂ ਹੀ ਸਟੋਰ ਕਰਨਾ ਪੈਣਾ ਹੈ। 20 ਸਾਲ ਕੋਈ ਲੰਬੇ ਨਹੀਂ ਹਨ ਨਹੀਂ ਤਾਂ ਪਾਣੀ ਨੇ ਖਤਮ ਹੋ ਜਾਣਾ ਹੈ। ਪਹਿਲਾਂ ਵੀ ਪਾਣੀ ਪਿੱਛੇ ਜੰਗਾ ਹੋਈਆਂ। ਅਗਲੀ ਜੰਗ ਵੀ ਪਾਣੀ ਤੇ ਹੋਣੀ ਹੈ। ਆਪਾਂ ਨਕਸ਼ਿਆਂ ਤੇ ਇਹ ਵੀ ਕੀਤਾ ਸੀ ਕਿ 250 ਗਜ਼ ਤੱਕ rain water harvesting system ਪੱਕਾ ਹੋਣਾ ਚਾਹੀਦਾ ਹੈ, ਇਸ ਸਰਕਾਰ ਤੋਂ ਇਹ ਕੋਈ implement ਹੀ ਨਹੀਂ ਹੋਇਆ ਹੈ, Rain water system ਜਿਹੜਾ ਕਿ ਜਦੋਂ ਆਪਾਂ ਮਕਾਨ ਬਣਾਉਂਦੇ ਹਾਂ। ਖਾਸ ਤੌਰ ਤੇ ਨਹਿਰੀ ਪਾਣੀ ਤਾਂ ਹਰੇਕ ਸ਼ਹਿਰ ਨੂੰ ਮਿਲਣਾ ਚਾਹੀਦਾ ਹੈ। ਧੰਨਵਾਦ

**ਸਰਦਾਰ ਹਰਪਾਲ ਸਿੰਘ ਚੀਮਾ (ਦਿੜ੍ਹਬਾ, ਐਸ.ਸੀ.):** ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਅਹਿਮ ਮਤੇ ਤੇ ਬੋਲਣ ਦਾ ਮੌਕਾ ਦਿੱਤਾ ਹੈ। ਅੱਜ ਪੰਜਾਬ ਦਾ ਗਰਾਉਂਡ ਵਾਟਰ ਬਿਲਕੁਲ ਲਗਾਤਾਰ ਥੱਲੇ ਨੂੰ ਜਾ ਰਿਹਾ ਹੈ। ਗੱਲ 109 Dark Zones ਦੀ ਹੋਈ ਹੈ। ਬਹੁਤ ਸਾਰੇ ਬੁਲਾਰਿਆਂ ਨੇ ਬਹੁਤ ਹੀ ਅੱਛੇ ਤਰੀਕੇ ਦੇ ਨਾਲ ਇਸ ਮਤੇ ਦੇ ਹੱਕ ਵਿੱਚ ਗੱਲ ਕੀਤੀ ਹੈ। ਤੁਸੀਂ ਕਮੇਟੀ ਬਣਾਉਣ ਦਾ ਸੁਝਾਅ ਪੇਸ਼ ਕੀਤਾ ਤੇ ਬਣਾਈ ਵੀ ਹੈ। ਮੈਂ ਤੁਹਾਡਾ ਧੰਨਵਾਦ ਕਰਦਾ ਹਾਂ। ਮੇਰੀ ਇੱਕ ਰਿਕੁਐਸਟ ਹੈ ਕਿ ਇਸ ਕਮੇਟੀ ਨੂੰ ਸਮਾਂਬੱਧ ਕਰ ਦਿਓ। ਲਾਸਟ ਹੀ ਸਾਲ ਹੈ।

**ਮਾਨਯੋਗ ਸਪੀਕਰ:** ਤਿੰਨ ਮਹੀਨੇ ਕਰ ਦਿੱਤਾ ਹੈ।

**ਸਰਦਾਰ ਹਰਪਾਲ ਸਿੰਘ ਚੀਮਾ:** ਦੂਜੀ ਵੱਡੀ ਗੱਲ ਇਹ ਹੈ ਜੇਕਰ ਅੱਜ ਪੰਜਾਬ ਦੇ ਸੀ.ਐਮ ਸਾਹਿਬ ਹਾਊਸ ਦੇ ਵਿੱਚ ਹੁੰਦੇ ਕਿਉਂਕਿ ਉਹ ਪੰਜਾਬ ਦੇ ਮੁੱਖ ਮੰਤਰੀ ਹਨ ਅਤੇ ਐਗਰੀਕਲਚਰ ਮਨਿਸਟਰ ਵੀ ਹਨ। ਮੈਂ ਦੇਖ ਰਿਹਾ ਸੀ ਕਿ ਸਾਰੇ ਬੁਲਾਰੇ ਐਗਰੀਕਲਚਰ ਡਾਈਵਰਸੀਫਿਕੇਸ਼ਨ ਤੇ ਗੱਲ ਕਰ ਰਹੇ ਸਨ। ਜੇਕਰ ਪੰਜਾਬ ਵਿੱਚ ਐਗਰੀਕਲਚਰ ਡਾਈਵਰਸੀਫਿਕੇਸ਼ਨ ਹੋਵੇਗੀ, ਫਸਲੀ ਵਿਭਿੰਨਤਾ ਹੋਵੇਗੀ ਤਾਂ ਜਾ ਕੇ ਗਰਾਊਂਡ ਵਾਟਰ ਬਚਾਇਆ ਜਾ ਸਕਦਾ ਹੈ। ਸਪੀਕਰ ਸਾਹਿਬ, ਮੈਂ ਦੇਖ ਰਿਹਾ ਸੀ, ਮੇਰੇ ਦੋਸਤਾਂ ਨਾਲ ਵੀ ਮੇਰੀ ਗੱਲ ਹੋਈ, ਪਾਣੀ ਦਾ ਜਿਹੜਾ ਨੈਚੂਰਲ ਵਹਾਅ ਹੈ........ ਜਦੋਂ ਅਸੀਂ ਨੈਸ਼ਨਲ ਹਾਈਵੇਅ ਬਣਾਉਂਦੇ ਹਾਂ, ਕਿਉਂਕਿ ਪੰਜਾਬ ਵਿੱਚ ਬਹੁਤ ਸਾਰੇ ਨੈਸ਼ਨਲ ਹਾਈਵੇਅ ਬਣੇ ਹਨ, ਜਦੋਂ ਪੰਜਾਬ ਵਿੱਚ ਬਾਰਸ਼ ਹੁੰਦੀ ਹੈ, ਇਸ ਨਾਲ ਪਾਣੀ ਦਾ ਨੈਚੂਰਲ ਵਹਾਅ ਡਾਈਵਰਟ ਹੁੰਦਾ ਹੈ। ਇਹ ਪਾਣੀ ਨੀਵੇਂ ਥਾਂ ਤੇ ਜਾ ਕੇ ਖੜ੍ਹ ਜਾਂਦਾ ਹੈ। ਕਈ ਪਿੰਡਾਂ ਵਿੱਚ ਇਹ ਸਮੱਸਿਆ ਵੀ ਹੈ।

ਦੂਜਾ ਪੰਜਾਬ ਵਿੱਚ ਨਾਜਾਇਜ਼ ਮਾਈਨਿੰਗ ਹੈ, ਚਾਹੇ ਆਨੰਦਪੁਰ ਸਾਹਿਬ ਦੀ ਗੱਲ ਕਰ ਲਈਏ, ਚਾਹੇ ਮੁਕੇਰੀਆਂ ਦੀ ਗੱਲ ਕਰ ਲਈਏ, ਚਾਹੇ ਜਗਰਾਵਾਂ ਜਾਂ ਫਿਰੋਜ਼ਪੁਰ ਦੀ ਗੱਲ ਕਰ ਲਈਏ, ਉਸ ਨੇ ਦਰਿਆਵਾਂ ਦੇ ਰੁਖ ਮੋੜ ਦਿੱਤੇ ਹਨ। ਮੈਂ ਮੁਕੇਰੀਆਂ ਆਪ ਜਾ ਕੇ ਆਇਆ ਹਾਂ, ਉੱਥੇ ਇਸ ਤਰ੍ਹਾਂ ਲੱਗ ਰਿਹਾ ਹੈ ਕਿ ਆਉਣ ਵਾਲੇ ਸਮੇਂ ਵਿੱਚ ਜੇਕਰ ਥੋੜ੍ਹਾ ਜਿਹਾ ਵੀ ਹੜ੍ਹ ਆ ਗਿਆ ਤਾਂ ਕਈ ਪਿੰਡ ਤਬਾਹ ਹੋ ਜਾਣਗੇ। ਕਈ ਪਿੰਡਾਂ ਦੇ ਪਿੰਡ ਹੀ ਚਲੇ ਜਾਣਗੇ। ਸੋ, ਇਨ੍ਹਾਂ ਸਾਰੀਆਂ ਗੱਲਾਂ ਲਈ ਸਾਨੂੰ ਕੋਈ ਪਾਲਿਸੀ ਬਣਾਉਣੀ ਚਾਹੀਦੀ ਹੈ। ਕਿਉਂਕਿ ਜਿਹੜਾ ਨੈਚੂਰਲ ਪਾਣੀ ਹੈ, ਉਹ ਤਾਂ ਬਚਾਇਆ ਜਾ ਸਕਦਾ ਹੈ, ਜੇਕਰ ਅਸੀਂ ਇਸ ਤੇ ਪ੍ਰਾਪਰ ਧਿਆਨ ਦੇਵਾਂਗੇ।

ਚਾਹੇ ਆਪਾਂ ਸ਼ਰਾਬ ਦੀਆਂ ਫੈਕਟਰੀਆਂ ਦੀ ਗੱਲ ਕਰ ਲਈਏ, ਚਾਹੇ ਬੁੱਢੇ ਨਾਲੇ ਦੀ ਗੱਲ ਕਰ ਲਈਏ ਜਾਂ ਆਰ.ਬੀ.ਐਲ. ਧੂਰੀ ਫੈਕਟਰੀ ਦੀ ਗੱਲ ਕਰ ਲਈਏ, ਇਹ ਸਾਰੀਆਂ ਫੈਕਟਰੀਆਂ ਦਾ ਪਾਣੀ ਬਿਨਾ ਕਿਸੇ ਟਰੀਟਮੈਂਟ ਦੇ ਥੱਲੇ ਜਾ ਰਿਹਾ ਹੈ। ਮੈਂ ਹੈਰਾਨ ਹਾਂ ਕਿ ਸਾਡਾ ਪਾਲਿਊਸ਼ਨ ਬੋਰਡ ਇੱਕ ਚਿੱਟਾ ਹਾਥੀ ਬਣਿਆ ਹੋਇਆ ਹੈ। ਇਸ ਦੇ ਨਾਲ ਮਾਲਵੇ ਦੀ ਬੈਲਟ ਵਿੱਚ ਵੱਡੀ ਪੱਧਰ ਤੇ ਕੈਂਸਰ ਦੀ ਬਿਮਾਰੀ ਫੈਲ ਗਈ। ਵੱਡੀ

ਪੱਧਰ ਤੇ ਹੈਪੇਟਾਈਟਸ ਸੀ ਫੈਲ ਗਿਆ। ਜੇਕਰ ਇਨ੍ਹਾਂ ਸਾਰੀਆਂ ਗੱਲਾਂ ਤੇ ਅਸੀਂ ਧਿਆਨ ਦੇਵਾਂਗੇ ਤਾਂ ਸਾਡਾ ਗਰਾਊਂਡ ਵਾਟਰ ਬਚਾਇਆ ਜਾ ਸਕਦਾ ਹੈ। ਡਾਈਵਰਸੀਫਿਕੇਸ਼ਨ ਜਿਹੜੀ ਹੈ, ਇਹ ਖੇਤੀ ਲਈ ਬਹੁਤ ਜ਼ਰੂਰੀ ਹੈ। ਇਸ ਲਈ ਅਫਸੋਸ ਹੈ ਕਿ ਚਾਰ ਸਾਲ ਹੋ ਗਏ ਹਨ...... ਮੇਰੇ ਤੋਂ ਪਹਿਲਾਂ ਵੀ ਬੁਲਾਰੇ ਬੋਲ ਰਹੇ ਸਨ ਕਿ ਪੰਜਾਬ ਦੀ ਕੋਈ ਐਗਰੀਕਲਚਰ ਪਾਲਿਸੀ ਨਹੀਂ ਬਣ ਸਕੀ। ਜੇਕਰ ਬਣੀ ਪਈ ਹੈ ਤਾਂ ਪੰਜਾਬ ਦੀ ਵਿਧਾਨ ਸਭਾ ਵਿੱਚ ਨਹੀਂ ਆਈ, ਅਪਰੂਵ ਨਹੀਂ ਹੋਈ। ਇਹ ਬੜੀ ਸ਼ਰਮਨਾਕ ਗੱਲ ਹੈ ਕਿ ਐਗਰੀਕਲਚਰ ਸਟੇਟ ਹੋਵੇ, ਉਸ ਐਗਰੀਕਲਚਰ ਸਟੇਟ ਦੀ ਕੋਈ ਐਗਰੀਕਲਚਰ ਪਾਲਿਸੀ ਨਾ ਹੋਵੇ। ਪੰਜਾਬ ਕਰਾਈਸਿਜ਼ ਵਿੱਚੋਂ ਗੁਜ਼ਰ ਰਿਹਾ ਹੈ। ਮੈਂ ਦੇਖ ਰਿਹਾ ਸੀ ਕਿ 25 ਸਾਲਾਂ ਵਿੱਚ ਪੰਜਾਬ ਦਾ ਪਾਣੀ ਤਬਾਹ ਹੋ ਜਾਵੇਗਾ। ਪੰਜਾਬ ਮਾਰੂਥਲ ਬਣ ਜਾਵੇਗਾ। ਜਦੋਂ ਅਸੀਂ ਇੰਨੇ ਚਿੰਤਿਤ ਹਾਂ, ਸਾਨੂੰ ਸਮਝ ਆ ਰਹੀ ਹੈ, ਨਾਸਾ ਕਹਿ ਰਹੀ ਹੈ, ਗੌਰਮਿੰਟ ਵੀ ਕਹਿ ਰਹੀ ਹੈ, ਪੰਜਾਬ ਗੌਰਮਿੰਟ ਦੇ ਅੰਕੜੇ ਕਹਿ ਰਹੇ ਹਨ ਫਿਰ ਅਸੀਂ ਕੋਈ ਪ੍ਰੋਗਰਾਮ ਚਾਕ ਆਊਟ ਕਿਉਂ ਨਹੀਂ ਕਰਦੇ? ਕੋਈ ਪ੍ਰੋਗਰਾਮ ਕਿਉਂ ਨਹੀਂ ਲੈ ਕੇ ਆਉਂਦੇ ਕਿ ਪਾਣੀ ਨੂੰ ਕਿਵੇਂ ਬਚਾਉਣਾ ਹੈ? ਪੰਜਾਬ ਨੂੰ ਡਾਰਕ ਜ਼ੋਨ ਵਿੱਚੋਂ ਕਿਵੇਂ ਕੱਢਣਾ ਹੈ? ਸੋ, ਇਸ ਮੰਤਵ ਲਈ ਸਾਨੂੰ ਖੇਤੀ ਵਿੱਚ ਡਾਈਵਰਸੀਫਿਕੇਸ਼ਨ ਲੈ ਕੇ ਆਉਣੀ ਪਵੇਗੀ ਤਾਂ ਕਿ ਸਾਡਾ ਗਰਾਊਂਡ ਵਾਟਰ ਬਚ ਸਕੇ। ਜਿਹੜੇ ਸਾਡੇ ਬੱਚੇ ਪੈਦਾ ਹੋ ਰਹੇ ਹਨ, ਇਸ ਧਰਤੀ ਤੇ ਆ ਰਹੇ ਹਨ, ਉਹ ਵੀ ਇਸ ਪੰਜਾਬ ਦੀ ਰੰਗਲੀ ਧਰਤੀ ਦਾ ਆਨੰਦ ਮਾਣ ਸਕਣ। ਇਹ ਨਾ ਹੋਵੇ ਕਿ ਉਹ ਪੰਜਾਬ ਨੂੰ ਛੱਡ ਕੇ ਚਲੇ ਜਾਣ। ਹੁਣ ਜੋ ਹਾਲਾਤ ਬਣੇ ਪਏ ਹਨ, ਮੈਨੂੰ ਲੱਗਦਾ ਹੈ ਕਿ ਜਿੰਨੇ ਕੁ ਆਪਾਂ ਸਾਰੇ ਮੈਂਬਰ ਬੈਠੇ ਹਾਂ, ਸਾਰਿਆਂ ਦੇ ਧੀ ਪੁੱਤ ਕੈਨੇਡਾ, ਜਰਮਨ, ਫਰਾਂਸ ਸੈਟਲ ਹੋ ਰਹੇ ਹਨ। ਇਸ ਤਰ੍ਹਾਂ ਲੱਗਦਾ ਹੈ ਕਿ ਜੇਕਰ ਪਾਣੀ ਇਸ ਤਰ੍ਹਾਂ ਹੀ ਜਾਂਦਾ ਰਿਹਾ ਤਾਂ ਇੱਥੇ ਪੰਜਾਬ ਵਿੱਚ ਕਿਸੇ ਪੰਜਾਬੀ ਨੇ ਨਹੀਂ ਰਹਿਣਾ, ਮਾਰੂਥਲ ਬਣ ਜਾਵੇਗਾ। ਜਿਹੜੀ ਤੁਸੀਂ ਕਮੇਟੀ ਬਣਾਈ ਹੈ, ਉਸ ਲਈ ਬਹੁਤ ਬਹੁਤ ਧੰਨਵਾਦ। ਆਸ ਕਰਦਾ ਹਾਂ ਕਿ ਇਹ ਕਮੇਟੀ ਇਸ ਤਰ੍ਹਾਂ ਦਾ ਪ੍ਰੋਗਰਾਮ ਬਣਾਏਗੀ, ਜਿਹੜਾ ਕਿ 6-7 ਮਹੀਨਿਆਂ ਵਿੱਚ ਇੰਪਲੀਮੈਂਟ ਹੋਵੇਗਾ। ਤੁਹਾਡਾ ਬਹੁਤ ਬਹੁਤ ਧੰਨਵਾਦ ਜੀ।

**ਮਾਨਯੋਗ ਸਪੀਕਰ** : ਬਾਜਵਾ ਸਾਹਿਬ ਜੀ।

**ਪੇਂਡੂ ਵਿਕਾਸ ਅਤੇ ਪੰਚਾਇਤਾਂ ਮੰਤਰੀ** : ਸਪੀਕਰ ਸਾਹਿਬ, ਇਆਲੀ ਸਾਹਿਬ ਇੱਕ ਮਿੰਟ ਮੰਗ ਰਹੇ ਹਨ, ਉਨ੍ਹਾਂ ਨੂੰ ਦੇ ਦਿਉ।

**ਮਾਨਯੋਗ ਸਪੀਕਰ** : ਹਾਂ ਜੀ, ਸਰਦਾਰ ਮਨਪ੍ਰੀਤ ਸਿੰਘ ਜੀ ਬੋਲੋ।

**ਸਰਦਾਰ ਮਨਪ੍ਰੀਤ ਸਿੰਘ ਇਆਲੀ (ਦਾਖਾ)** : ਮੇਰੀ ਸੁਜੈਸ਼ਨ ਇਹ ਹੈ ਕਿ ਅੱਜ ਸਾਰਿਆਂ ਨੇ ਬੜੇ ਵਧੀਆ ਸੁਝਾਅ ਦਿੱਤੇ ਹਨ। ਮੈਂ ਪ੍ਰੈਕਟੀਕਲ ਗੱਲ ਕਰ ਰਿਹਾ ਹਾਂ ਕਿਉਂਕਿ ਮੈਂ ਆਪ ਖੇਤੀ ਕਰਦਾ ਹਾਂ। ਡਾਈਵਰਸੀਫਿਕੇਸ਼ਨ ਨੂੰ ਤਾਂ ਹਾਲੇ ਸਮਾਂ ਲੱਗੇਗਾ ਲੇਕਿਨ ਇਮੀਜੇਟਲੀ ਇੱਕ ਹੱਲ ਹੈ, ਉਹ ਹੈ ਸਿੱਧੀ ਬਿਜਾਈ।

ਇਹ ਸਾਰੀ ਪ੍ਰਾਬਲਮ ਝੋਨੇ ਕਰਕੇ ਹੈ। ਜਦੋਂ ਝੋਨੇ ਵਿੱਚ ਕੱਦੂ ਕਰਨ ਲਈ ਪਾਣੀ ਖੜ੍ਹਾਉਂਦੇ ਹਾਂ, ਇੱਕ ਲੇਅਰ ਬਣਾ ਦਿੰਦੇ ਹਾਂ ਕਿ ਪਾਣੀ ਰੀਚਾਰਜ ਨਾ ਹੋਵੇ। ਉਪਰੋਂ ਮੌਸਮ ਇਸ ਤਰ੍ਹਾਂ ਦਾ ਹੁੰਦਾ ਹੈ ਕਿ ਇਵੈਪੋਰੇਸ਼ਨ ਹੋ ਰਹੀ ਹੁੰਦੀ ਹੈ, ਰੀਚਾਰਜਿੰਗ ਨਹੀਂ ਹੁੰਦੀ। ਇਸ ਦਾ ਇੱਕ ਹੱਲ ਇਹ ਹੈ ਕਿ ਮੈਂ ਪਿਛਲੇ ਕਈ ਸਾਲਾਂ ਤੋਂ ਸਿੱਧੀ ਬਿਜਾਈ ਕਰ ਰਿਹਾ ਹਾਂ। ਇੱਕ ਸਿੱਧੀ ਡੀ.ਐਸ.ਆਰ. ਨਾਲ ਕਣਕ ਵਾਂਗ ਬੀਜ ਦਿੰਦੇ ਹਾਂ ਅਤੇ ਦੂਸਰੀ ਬੈੱਡ ਬਣਾ ਕੇ ਬੀਜ ਦਿੰਦੇ ਹਾਂ। ਜਦੋਂ ਗਿੱਲ (ਗਿੱਲਾ) ਹੈ ਤਾਂ ਅਸੀਂ ਡੀ.ਐਸ.ਆਰ. ਨਾਲ ਬੀਜਦੇ ਹਾਂ ਅਤੇ ਜੇਕਰ ਬਿਲਕੁਲ ਸੁੱਕੀ ਜ਼ਮੀਨ ਹੈ ਤਾਂ ਬੈੱਡ ਬਣਾ ਕੇ ਬੀਜਦੇ ਹਾਂ। ਇਸ ਦੇ ਨਾਲ ਕੀ ਹੈ ਕਿ ਪਾਣੀ ਟਾਈਮਲੀ ਰੀਚਾਰਜ ਹੋਵੇਗਾ। ਜਿਹੜਾ ਪਾਣੀ ਅਸੀਂ ਕੱਢ ਰਹੇ ਹਾਂ ਉਹ ਸਾਰਾ ਥੱਲੇ ਜਾਵੇ ਪਰੰਤੂ ਇਹ ਇਵੈਪੋਰੇਟ ਹੋ ਰਿਹਾ ਹੈ। ਇਸ ਪ੍ਰਾਬਲਮ ਦਾ ਹੱਲ ਹੈ। ਜਦੋਂ ਤੱਕ ਕੋਈ ਹੋਰ ਪਾਲਿਸੀ ਨਹੀਂ ਬਣਦੀ, ਇਸੇ ਸਾਲ ਤੋਂ 25% ਕਰ ਦਿਉ, ਹਰ ਜ਼ਿਮੀਂਦਾਰ ਝੋਨੇ ਦੀ 25% ਸਿੱਧੀ ਬਿਜਾਈ ਕਰੇਗਾ। ਅਗਲੇ ਸਾਲ 50 ਕਰ ਦਿਉ, ਉਸ ਤੋਂ ਅਗਲੇ ਸਾਲ ਚਾਹੇ 100 ਕਰ ਦਿਉ। ਜਦੋਂ ਤੱਕ ਡਾਈਵਰਸੀਫਿਕੇਸ਼ਨ ਹੋਵੇਗੀ, ਉਦੋਂ ਤੱਕ ਹੋਰ ਹੱਲ ਹੋਈ ਜਾਣਗੇ। ਹੁਣ ਕੀ ਹੋ ਰਿਹਾ ਹੈ ਕਿ ਅਸੀਂ ਤਾਰੀਖਾਂ ਦੇ ਦਿੰਦੇ ਹਾਂ ਕਿ 15 ਜੂਨ ਨੂੰ ਝੋਨਾ ਲਗਾਉਣਾ ਹੈ। ਸਾਰੇ ਜ਼ਿਮੀਂਦਾਰ ਤਿਆਰੀ ਵਿੱਚ ਹਨ। ਇਸ ਨਾਲ ਹਰ ਫੀਡਰ ਤੇ, ਬਿਜਲੀ ਘਰਾਂ ਤੇ ਤਾਰਾਂ ਤੇ ਬਹੁਤ ਲੋਡ ਪੈਂਦਾ ਹੈ। ਫਿਰ ਸਿੱਧੀ ਬਿਜਾਈ ਨਾਲ ਖਰਚਾ ਵੀ ਬਚਦਾ ਹੈ। ਸਿੱਧੀ ਬਿਜਾਈ ਨਾਲ 3500 ਰੁਪਏ ਪ੍ਰਤੀ ਏਕੜ ਦਾ ਖਰਚਾ ਬਚਦਾ ਹੈ। ਜਿਹੜੀ ਲੇਬਰ ਲੈਣੀ ਹੈ, ਮਸ਼ੀਨ ਲੈਣੀ ਹੈ ਜਾਂ ਖਰਚਾ ਕਰਨਾ ਹੈ, ਇਸ ਦਾ ਇੱਕ ਵਧੀਆ ਹੱਲ ਹੈ, ਪ੍ਰੈਕਟੀਕਲ ਹੈ, ਮੈਂ ਬੈੱਡ ਵਾਲੀ ਅਤੇ ਸਿੱਧੀ ਬਿਜਾਈ ਦਾ 35 ਕੁਇੰਟਲ ਦਾ ਝਾੜ ਕੱਢਿਆ ਹੈ। ਇਹ ਬੜਾ ਜ਼ਰੂਰੀ ਹੈ ਕਿ ਅਸੀਂ ਪ੍ਰੈਕਟੀਕਲ ਕੰਮ ਕਰੀਏ ਤਾਂ ਕਿ ਸਮੱਸਿਆ ਦਾ ਹੱਲ ਹੋ ਸਕਦਾ ਹੈ। ਜਿਹੜਾ ਖਰਚਾ ਲੇਬਰ ਲੈ ਰਹੀ ਹੈ, ਮਸ਼ੀਨ ਲੈਣੀ ਹੈ ਤਾਂ ਉਸ ਤੇ ਖਰਚਾ ਇੰਨਾ ਹੋ ਜਾਣਾ ਹੈ। ਇਸ ਦਾ ਇੱਕ ਵਧੀਆ ਹੱਲ ਹੈ। ਮੈਂ 35 ਕੁਇੰਟਲ ਦਾ ਝਾੜ ਬੈੱਡ ਵਾਲੀ ਬਿਜਾਈ ਦਾ ਵੀ ਅਤੇ ਸਿੱਧੀ ਬਿਜਾਈ ਦਾ ਆਪ ਕੱਢਿਆ ਹੈ।ਸੋ, ਇਹ ਬੜਾ ਜ਼ਰੂਰੀ ਹੈ, ਅਸੀਂ ਪ੍ਰੈਕਟੀਕਲ ਕੰਮ ਕਰ ਰਹੇ ਹਾਂ, ਇਸ ਦੇ ਨਾਲ ਹੱਲ ਹੋ ਸਕਦਾ ਹੈ। ਧੰਨਵਾਦ ਜੀ।

**ਮਾਨਯੋਗ ਸਪੀਕਰ:** ਬਾਜਵਾ ਸਾਹਿਬ, ਸਰਕਾਰ ਦਾ ਵਿਊ ਦੱਸੋ ਜੀ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਸਰਕਾਰ ਦਾ ਵਿਊ ਵੀ ਉਹੀ ਹੈ, ਜੋ ਸਾਰੇ ਹਾਊਸ ਦਾ ਵਿਊ ਹੈ, ਇਹ ਬੜਾ ਅਹਿਮ ਮਸਲਾ ਸੀ। ਜਿਸ ਤੇ ਬੜੀ ਗੰਭੀਰਤਾ ਨਾਲ ਸਾਰੇ ਮੈਂਬਰਾਂ ਨੇ ਵਿਚਾਰ ਕੀਤਾ ਤੇ ਇਹ ਕੰਸਰਨ ਜਤਾਇਆ ਕਿ ਜੇ ਅਸੀਂ ਅੱਜ ਨਾ ਜਾਗੇ ਤਾਂ ਆਉਣ ਵਾਲਾ ਸਮਾਂ ਬੜਾ ਭਿਆਨਕ ਹੋਵੇਗਾ। ਸਾਨੂੰ ਜਾਗਣ ਦੀ ਲੋੜ ਹੈ। yEgksaa us [krk dh Fkh] lfn;ksa us lt+k ikbZ gSA ਜੇ ਅੱਜ ਅਸੀਂ ਇਸ ਖਤਾ ਤੋਂ ਬਾਜ ਨਾ ਆਏ ਤਾਂ ਆਉਣ ਵਾਲੀਆਂ ਸਦੀਆਂ, ਆਉਣ ਵਾਲੇ ਬੱਚੇ ਪਾਣੀ ਤੋਂ ਵਾਂਝੇ ਰਹਿ ਜਾਣਗੇ। ਸਪੀਕਰ ਸਾਹਿਬ, ਤੁਸੀਂ ਵੀ ਵਧਾਈ ਦੇ ਪਾਤਰ ਹੋ ਕਿ ਤੁਸੀਂ ਕਮੇਟੀ ਬਣਾਉਣ ਦਾ ਫੈਸਲਾ ਕੀਤਾ ਹੈ ਤੇ ਟਾਈਮ ਬਾਊਂਡ ਕੀਤਾ ਹੈ। ਸਪੀਕਰ

ਸਾਹਿਬ, ਨਿੱਕੀਆਂ-ਨਿੱਕੀਆਂ ਗੱਲਾਂ ਹਨ, ਪਾਣੀ ਬਚਾਉਣ ਦੀ ਗੱਲ ਹੈ। ਮੇਰੇ ਕੋਲ ਪੰਚਾਇਤੀ ਰਾਜ ਮਹਿਕਮਾ ਹੈ, ਮੈਂ ਹਰ ਤਿੰਨ ਮਹੀਨੇ ਬਾਅਦ ਛੱਪੜ ਸਾਫ ਕਰਵਾਉਂਦਾ ਹਾਂ ਤੇ ਛੱਪੜ ਫਿਰ ਭਰ ਜਾਂਦਾ ਹੈ। ਸਾਰੇ ਐਮ.ਐਲ.ਏ. ਸਾਹਿਬਾਨ ਪਿੰਡਾਂ ਨਾਲ ਸਬੰਧਿਤ ਹਨ। ਮੀਂਹ ਤਾਂ ਪੈਂਦਾ ਨਹੀਂ ਹੈ ਫਿਰ ਛੱਪੜ ਕਿਉਂ ਭਰ ਜਾਂਦੇ ਹਨ? ਹਰ ਘਰ ਵਿੱਚ ਹੁਣ ਸਬਮਰਸਿਬਲ ਮੋਟਰ ਲੱਗ ਚੁੱਕੀ ਹੈ। ਉਹ ਆਟੋਮੈਟਿਕ ਮੋਟਰ ਜਦੋਂ ਬਿਜਲੀ ਨਾਲ ਚਲਦੀ ਹੈ ਤਾਂ ਉਹ ਚਲਦੀ ਹੀ ਰਹਿੰਦੀ ਹੈ ਤੇ ਅੱਧੇ ਪਿੰਡ ਦਾ ਪਾਣੀ ਗਲੀਆਂ, ਨਾਲੀਆਂ ਰਾਹੀਂ ਛੱਪੜ ਵਿੱਚ ਜਾਈ ਜਾਂਦਾ ਹੈ। ਕੋਈ ਪੰਚਾਇਤ ਜਾਂ ਪਿੰਡ ਦਾ ਜਾਂ ਮੁਹੱਲੇ ਦਾ ਕੋਈ ਸਿਆਣਾ ਬੰਦਾ ਜਾਗਦਾ ਹੀ ਨਹੀਂ ਜਿਹੜਾ ਇਹ ਕਹੇ ਕਿ ਇਹ ਪਾਣੀ ਬੰਦ ਕਰੋ। ਇਹ ਮਾਮੂਲੀ ਜਿਹੀ ਗੱਲ ਹੈ। ਇਯਾਲੀ ਸਾਹਿਬ ਨੇ ਬੜੀ ਸੋਹਣੀ ਸਲਾਹ ਦਿੱਤੀ ਹੈ ਪਰ ਜੇ ਅਸੀਂ ਸਾਰੇ ਜਾਗ੍ਰਿਤ ਹੋਈਏ, ਅਸੀਂ ਸਾਰੇ ਕੰਸਰਨ ਹੋਈਏ ਤਾਂ ਪਹਿਲਾਂ ਤਾਂ ਅਸੀਂ ਆਪਣੀ ਮੋਟਰ ਦਾ ਧਿਆਨ ਰੱਖੀਏ ਫਿਰ ਗੁਆਂਢੀਆਂ ਨੂੰ ਵੀ ਜਗਾਈਏ ਕਿ ਆਪਣੀ ਮੋਟਰ ਬੰਦ ਕਰੋ। ਇਸ ਵਾਸਤੇ ਕੋਈ ਜ਼ੁਰਮਾਨਾ ਜਾਂ ਕੋਈ ਹੋਰ ਸਿਸਟਮ ਹੋਣਾ ਚਾਹੀਦਾ ਹੈ। ਰੇਨ ਵਾਟਰ ਹਾਰਵੈਸਟਿੰਗ ਸਿਸਟਮ ਨੂੰ ਬੜਾ ਜ਼ਰੂਰੀ ਲਾਜ਼ਮੀ ਕਰਨਾ ਚਾਹੀਦਾ ਹੈ। ਮਿਉਂਸਿਪਲ ਕਮੇਟੀ ਵਿੱਚ ਕੋਈ ਨਕਸ਼ਾ ਪਾਸ ਨਹੀਂ ਹੋਣਾ ਚਾਹੀਦਾ ਜਿਸ ਵਿੱਚ ਇਹ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਨਾ ਹੋਵੇ। ਉਸ ਦੀ ਸਜ਼ਾ ਹੋਣੀ ਚਾਹੀਦੀ ਹੈ। ਇਸ ਤਰ੍ਹਾਂ ਹੀ ਪੰਚਾਇਤਾਂ ਵਿੱਚ, ਪਿੰਡਾਂ ਵਿੱਚ ਕੋਈ ਨਵਾਂ ਘਰ ਬਣਨ ਲਗਾ ਹੈ ਤਾਂ ਉਸ ਵਿੱਚ ਵੀ ਇਹ ਲਾਜ਼ਮੀ ਹੋਣਾ ਚਾਹੀਦਾ ਹੈ ਕਿ ਉਹ ਆਪਣੇ ਘਰ ਦਾ ਲੈਵਲ ਰੇਨ ਵਾਟਰ ਹਾਰਵੈਸਟਿੰਗ ਸਿਸਟਮ ਵਾਲੇ ਪਾਸੇ ਧਿਆਨ ਕਰਕੇ ਬਣਾਵੇ। ਸਪੀਕਰ ਸਾਹਿਬ, ਸਾਡੇ ਪਿੰਡਾਂ ਵਿੱਚ ਖਾਸ ਕਰਕੇ ਦੋਆਬੇ ਵਿੱਚ ਲੋਕਾਂ ਨੇ ਇਹ ਬੜਾ ਸੋਹਣਾ ਸਿਸਟਮ ਬਣਾਇਆ ਹੋਇਆ ਹੈ ਕਿ ਇੱਕ ਵੀ ਪਾਣੀ ਦੀ ਬੂੰਦ ਖਰਾਬ ਨਹੀਂ ਹੁੰਦੀ, ਪਾਣੀ ਛੱਪੜਾਂ ਵਿੱਚ ਜਾਂਦਾ ਹੈ, ਮੀਂਹ ਦਾ ਪਾਣੀ ਵੀ ਛੱਪੜਾਂ ਵਿੱਚ ਜਾਂਦਾ ਹੈ ਤੇ ਫਿਰ ਉਹ ਪਾਣੀ ਪੈਲੀਆਂ ਵਿੱਚ ਲੱਗਣ ਵਾਸਤੇ ਜਾਂਦਾ ਹੈ। ਸੋ, ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ ਤੇ ਮੈਂ ਸਾਰੇ ਹਾਊਸ ਦੀ ਕੰਸਰਨ ਦੇਖਦਾ ਹੋਇਆ ਤੁਹਾਨੂੰ ਕਹਾਂਗਾ ਕਿ ਇਸ ਰੈਜ਼ੋਲਿਊਸ਼ਨ ਨੂੰ ਪਾਸ ਕੀਤਾ ਜਾਵੇ ਤੇ ਸਰਕਾਰ ਤੱਕ ਪਹੁੰਚਾਇਆ ਜਾਵੇ ਤੇ ਅਸੀਂ ਸਾਰੇ ਆਪਣੀ-ਆਪਣੀ ਜ਼ਿੰਮੇਵਾਰੀ ਨੂੰ ਸਮਝਦੇ ਹੋਏ ਪਾਣੀ ਬਚਾਉਣ ਦਾ ਅਸੀਂ ਜਿੰਨਾ ਪਾਰਟ ਪਲੇਅ ਕਰ ਸਕਦੇ ਹਾਂ ਉਂਨਾ ਸਾਨੂੰ ਸਾਰਿਆਂ ਨੂੰ ਕਰਨਾ ਚਾਹੀਦਾ ਹੈ ਤੇ ਆਪਣੀ ਔਲਾਦ ਨੂੰ ਵੀ ਸਮਝਾਉਣਾ ਚਾਹੀਦਾ ਹੈ। ਸੋ, ਮੈਂ ਇਹੀ ਕਹਾਂਗਾ ਕਿ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ।

**ਮਾਨਯੋਗ ਸਪੀਕਰ:** ਇਸ ਦੇ ਨਾਲ ਹੀ ਮੈਂ ਸਰਕਾਰ ਨੂੰ, ਬਾਜਵਾ ਸਾਹਿਬ ਤੁਹਾਨੂੰ ਰਿਕੁਐਸਟ ਕਰਦਾ ਹਾਂ ਕਿ ਕਮੇਟੀ ਬਣ ਜਾਵੇਗੀ, ਕਮੇਟੀ ਨੂੰ ਸਰਕਾਰ ਵੱਲੋਂ ਪੂਰੀ ਮਦਦ ਮਿਲੇ, ਪੂਰੀ ਅਸਿਸਟੈਂਸ ਮਿਲੇ ਤਾਂ ਕਿ ਸਮੇਂ ਬੱਧ ਤਿੰਨ ਮਹੀਨੇ ਦੇ ਅੰਦਰ in depth study ਕਰਕੇ ਹਾਊਸ ਦੇ ਸਾਹਮਣੇ ਉਹ ਰਿਪੋਰਟ ਰੱਖੇ।

**ਦਿਹਾਤੀ ਵਿਕਾਸ ਤੇ ਪੰਚਾਇਤਾਂ ਮੰਤਰੀ (ਸਰਦਾਰ ਤ੍ਰਿਪਤ ਰਜਿੰਦਰ ਸਿੰਘ ਬਾਜਵਾ):** ਸਪੀਕਰ ਸਾਹਿਬ, ਤੁਹਾਡੇ ਸਾਰੇ ਸੈਂਟੀਮੈਂਟਸ ਸੀ.ਐਮ. ਸਾਹਿਬ ਤੱਕ ਪਹੁੰਚਾ ਦਿੱਤੇ ਜਾਣਗੇ। ਹਾਊਸ ਦੇ ਸਾਰੇ ਕੰਸਰਨ ਪਹੁੰਚਾ ਦਿੱਤੇ ਜਾਣਗੇ ਤੇ ਮੇਰਾ ਖਿਆਲ ਹੈ ਕਿ ਇਸ ਤਰ੍ਹਾਂ ਹੀ ਹੋਵੇਗਾ ਜੀ।

**ਮਾਨਯੋਗ ਸਪੀਕਰ:** ਪ੍ਰਸ਼ਨ ਹੈ-

"ਕਿ ਇਹ ਸਦਨ ਰਾਜ ਸਰਕਾਰ ਨੂੰ ਸਿਫਾਰਸ਼ ਕਰਦਾ ਹੈ ਕਿ ਜ਼ਮੀਨ ਹੇਠਲੇ ਪਾਣੀ ਦਾ ਪੱਧਰ ਉੱਚਾ ਚੁੱਕਣ ਸਬੰਧੀ ਅਸਰਦਾਰ ਕਦਮ ਉਠਾਏ ਜਾਣ।"

***ਪ੍ਰਸਤਾਵ ਸਰਬਸੰਮਤੀ ਨਾਲ ਪ੍ਰਵਾਨ ਹੋਇਆ।***

------------

**ਮਾਨਯੋਗ ਸਪੀਕਰ:** ਧੰਨਵਾਦ ਜੀ। ਹੁਣ ਸਦਨ ਸ਼ੁੱਕਰਵਾਰ ਮਿਤੀ 05 ਮਾਰਚ, 2021 ਨੂੰ 10:00 ਵਜੇ ਸਵੇਰ ਤੱਕ ਸਥਗਿਤ ਹੁੰਦਾ ਹੈ।

*2.29 ਵਜੇ ਬਾਅਦ ਦੁਪਹਿਰ) (ਇਸ *ਸਮੇਂ ਸਦਨ ਸ਼ੁੱਕਰਵਾਰ ਮਿਤੀ 05 ਮਾਰਚ, 2021 ਦੇ 10:00 ਵਜੇ ਸਵੇਰ ਤੱਕ ਸਥਗਿਤ ਹੋ ਗਿਆ ।